ਟ੍ਰੈਕਟ ਨੰ: ੧੦



੧ ੴ ਸਤਿਗੁਰ ਪ੍ਰਸਾਦਿ ॥



"ਜੋਤ ਰੂਪ ਹਰਿ ਆਪ ਗੁਰ ਨਾਨਕ ਕਹਾਇਓ"

# "ਗੁਰ ਨਾਨਕ ਦੇਵ ਗੋਵਿੰਦ ਰੂਪ"

ਲੇਖਕ

ਡਾ: ਕਰਤਾਰ ਸਿੰਘ

ਪ੍ਰਕਾਸ਼ਕ

**ਗੁਰੂ ਨਾਨਕ ਪ੍ਰਚਾਰ ਸੈਂਟਰ**

**P-7, Hauz Khas, Eanclave New Delhi-16**

ਟੈਲੀਫੋਨ 77574

ਪਹਿਲੀ ਵਾਰ 5,000, 21-11-69

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ

ਦੇ ੫੦੦ ਸਾਲਾ

# ਪ੍ਰਾਕਸ਼ ਉਤਸ਼ਵ

ਦੇ ਸਮੇਂ ਤਾਰੀਖ ੨੩ ਨਵੰਬਰ ੧੯੬੯ ਨੂੰ ਗੁਰੂ ਨਾਨਕ ਪ੍ਰਚਾਰ ਸੈਂਟਰ ਵਲੋਂ ਇਹ ਟ੍ਰੈਕਟ ੫੦੦੦ਦੀ ਗਿਣਤ ਿਵਿਚਸਾਰੀਆਂ ਸੰਗਤਾਂ ਵਿਚ ਮੁਫਤ ਵੰਡਿਆ ਗਿਆ।

ਸਮੂੰਹ ਸੰਗਤਾਂ ਨੂੰ ਇਸ ਮਹਾਨ ਗੁਰਪੁਰਬ ਦੀ ਲੱਖ ਲੱਖ ਵਧਾਈ ਹੋਵੇ।

ਵਲੋਂ:-

ਗੁਰੂ ਨਾਨਕ ਪ੍ਰਚਾਰ ਸੈਂਟਰ

P-7, Hauz Khas, Enclave New Delhi-16

ੴ ਸਤਿਗੁਰ ਪ੍ਰਸਾਦ ॥

# "ਗੁਰੁਨਾਨਕ ਦੇਵ ਗੋਵਿੰਦ ਰੂਪ"

## ਬਸੰਤ ਮ: ੫: ਪੰਨਾ ੧੧੯੨

ਗੁਰਮਤ ਵਿਚ ਇਹ ਸਿਧਾਂਤ ਨਿਰੂਪਣ ਹੈ ਕਿ ਪ੍ਰਭੂ ਦੀ ਪ੍ਰਾਪਤੀ, ਬਿਨਾ ਸਤਿਗੁਰੂ ਦੇ ਨਹੀ ਹੋ ਸਕਦੀ। ਇਹ ਕਿਉਂ ? ਉਂਜ ਸਪਸ਼ਟ ਹੈ ਕਿ ਜਦ ਸੰਸਾਰ ਦਾ ਕੋਈ ਕੰਮ ਵੀ ਬਿਨਾ ਉਸਤਾਦ ਦੇ ਨਹੀਂ ਸਿਖਿਆ ਜਾ ਸਕਦਾ ਤਾਂ ਪਰਮਾਰਥ ਦਾ ਰਾਹ ਕਿਵੇਂ ਸਤਿਗੁਰੂ ਬਿਨਾ ਲਭ ਸਕਦਾ ਹੈ ? ਗੁਰਵਾਕ ਇਹ ਹੈ:–

> "ਬਿਨੁ ਸਤਿਗੁਰ ਕਿਨੈ ਨ ਪਾਇਓ ।
> ਬਿਨੁ ਸਤਿਗੁਰ ਕਿਨੈ ਨ ਪਾਇਆ" ॥
>
> ਆਸਾ ਦੀ ਵਾਰ ਮ: ੧ ਪੰਨਾ ੪੬੬

ਸਦਾ ਸਥਿਰ ਸਚ ਦੀ ਪ੍ਰਾਪਤੀ, ਸਤਿਗੁਰੂ ਨੂੰ ਮਿਲਨ ਤੇ ਹੁੰਦੀ ਹੈ। ਗੁਰਵਾਕ ਇਹ ਹੈ :–

> "ਸਤਿਗੁਰਿ ਮਿਲੀਐ ਸਚੁ ਪਾਇਆ ।
> ਜਿਨੀ ਵਿਚਹੁ ਆਪੁ ਗਵਾਇਆ"॥
>
> ਆਸਾ ਦੀ ਵਾਰ ਮ: ੧ ਪੰਨਾ ੪੬੫

ਹੇ ਭਾਈ ! ਸਤਿਗੁਰੂ ਤੋਂ ਬਿਨਾ ਨਾਮ ਨਹੀਂ ਪਾਇਆ ਜਾਂਦਾ ਤੇ ਬਿਨਾਂ ਨਾਮ ਤੇ ਭਰਮ ਭਰਾਂਤੀ ਨਹੀਂ ਕਟੀ ਜਾਂਦੀ। ਤੁਕ ਇਹ ਹੈ :–

> "ਬਿਨੁ ਸਤਿਗੁਰ ਨਾਮੁ ਨ ਪਾਈਐ
> ਭਾਈ ਬਿਨੁ ਨਾਮੈ ਭਰਮ ਨ ਜਾਈ" ॥
>
> ਸੋਰਠਿ ਮ: ੧, ਪੰਨਾ ੬੩੫

ਸਤਿਗੁਰੂ ਤੋਂ ਬਿਨਾ, ਨਾਮ ਨਹੀਂ ਪਾਇਆ ਜਾਂਦਾ। ਪ੍ਰਭੂ ਨੇ ਬਣਤ ਹੀ ਐਸੀ ਬਣਾ ਦਿਤੀ ਹੈ। ਵਾਕ ਇਹ ਹੈ :-

ਬਿਨੁ ਸਤਿਗੁਰ ਨਾਮ ਨ ਪਾਈਐ
ਭਾਈ ਪ੍ਰਭੁ ਐਸੀ ਬਣਤ ਬਣਾਈ ਹੈ" ॥

ਮਾਰੂ ਸੋਲਹੇ ਪੰਨਾ ੧੦੪੬

ਇਹ ਧੁਰ ਤੋਂ ਹੁਕਮ ਪਇਆ ਹੋਇਆ ਹੈ ਕਿ ਸਤਿਗੁਰੂ ਤੋਂ ਬਿਨਾ ਨਾਮ ਚੇਤਿਆ ਨਹੀਂ ਜਾਂਦਾ। ਤੁਕ ਇਹ ਹੈ :-

"ਧੁਰਿ ਖਸਮੈ ਕਾ ਹੁਕਮੁ ਪਇਆ
ਵਿਣੁ ਸਤਿਗੁਰ ਚੇਤਿਆ ਨਾ ਜਾਇ" ॥

ਵਾਰ ਬਿਹਾਗੜਾ ਪੰਨਾ ੫੫੬

ੲੇਕੰਕਾਰ, ਸਤਿਗੁਰ ਤੋਂ ਪਾਇਆ ਜਾਂਦਾ ਹੈ। ਮੈਂ ਬਲਿਹਾਰ ਐਸੇ ਗੁਰੂ ਤੋਂ। ਤੁਕ ਇੰਜ ਹੈ:-

"ੲੇਕੰਕਾਰ ਸਤਿਗੁਰ ਤੇ ਪਾਈਐ
ਹਉ ਬਲਿ ਬਲਿ ਗੁਰ ਦਰਸਾਇਣਾ" ॥

ਮਾਰੂ ਸੋਲਹੇ ਪੰਨਾ ੧੦੭੮

ਇਕ ਵਿਚ ਹੀ ਸਾਰੇ ਹਨ ਤੇ ਸਾਰਿਆਂ ਵਿਚ ਹੀ ਓਹੀ ਇਕ ਹੈ। ਇਹ ਗਲ ਸਤਿਗੁਰੂ ਤੋਂ ਵੇਖੀ ਤੇ ਦਖਾਈ ਜਾਂਦੀ ਹੈ।

"ੲੇਕ ਮਹਿ ਸਰਬ ਸਰਬ ਮਹਿ ੲੇਕਾ
ੲੇਹ ਸਤਿਗੁਰਿ ਦੇਖਿ ਦਿਖਾਈ" ॥

ਰਾਮ ਕਲੀ ਮ: ੧ ਪੰਨਾ ੯੦੭

ਸਤਿਗੁਰੂ ਨੂੰ ਮਿਲਿਆ, ਗੁਰਮਤ ਪਾਈਦਾ ਹੈ ਪਰ ਸਾਕਤ ਬਾਜੀ ਹਾਰ ਜਾਂਦਾ ਹੈ। ਗੁਰਵਾਕ ਇਹ ਹੈ :-

"ਸਤਿਗੁਰੁ ਮਿਲੈ ਤਾਂ ਗੁਰਮਤਿ ਪਾਈਐ
ਸਾਕਤ ਬਾਜੀ ਹਾਰੀ ਜੀਉ" ॥

ਸੋਰਠਿ ਮ: ੧ ਪੰਨਾ ੫੯੮

ਬਿਨਾਂ ਸਤਿਗੁਰੂ ਦੀ ਸੇਵਾ ਤੋਂ, ਨਿਰੰਕਾਰ ਨਾਲ ਜੁੜਨਾ ਨਹੀਂ ਹੋ ਸਕਦਾ; ਬਿਨਾ ਸਤਿਗੁਰੂ ਦੇ ਭੇਟੇ ਨਾਮ ਨਹੀਂ ਪਾਇਆ ਜਾ ਸਕਦਾ, ਸਤਿਗੁਰੂ ਦੇ ਮਿਲਾਪ ਬਿਨਾ ਜੀਵ ਬਹੁਤ ਦੁਖ ਪਾਂਦਾ ਹੈ, ਸਤਿਗੁਰੂ ਦੇ ਮਿਲਾਪ ਬਿਨਾ ਜੀਵ ਮਹਾ ਅਹੰਕਾਰ ਦੇ ਗੁਬਾਰ ਵਿਚ ਪਇਆ ਰਹਿੰਦਾ ਹੈ। ਹੇ ਨਾਨਕ! ਗੁਰੂ ਤੋਂ ਬਿਨਾ ਜੀਵ, ਜਨਮ ਹਾਰ ਕੇ ਮਰ ਜਾਂਦਾ ਹੈ। ਗੁਰਵਾਕ ਇਹ ਹੈ :-

"ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ।
ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ ॥
ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ।
ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥
ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥
ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ" ॥

ਸਿਧ ਗੋਸ਼ਟਿ, ਰਾਮ ਕਲੀ ਮ: ੧ ਪੰਨਾ੯੪੬

ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਕਿਉਂ ਨਹੀਂ ਹੋ ਸਕਦੀ ? ਉਤ੍ਰ ਵਿਚ ਫੁਰਮਾਂਉਂਦੇ ਹਨ ਕਿ ਗੁਰੂ ਵਿਚ ਕਰਤਾਰ ਨੇ ਅਪਨਾ ਆਪ ਰਖਿਆ ਹੈ। ਗੁਰਵਾਕ ਇਹ ਹੈ :-

"ਗੁਰਮਹਿ ਆਪੁ ਰਖਿਆ ਕਰਤਾਰੇ"॥

ਮਾਰੂ ਸੋਲਹੇ ਮ: ੧ ਪੰਨਾ ੧੦੨੪

ਗੁਰੂ ਵਿਚ ਆਪ ਕਰਤਾਰ ਸਮਾਕੇ, ਸ਼ਬਦ ਵਰਤਾਉਂਦਾ ਹੈ। ਗੁਰਵਾਕ ਇਹ ਹੈ :-

"ਗੁਰਮਹਿ ਆਪੁ ਸਮੋਇ ਸ਼ਬਦੁ ਵਰਤਾਇਆ" ॥

ਵਾਰ ਮਲ੍ਹਾਰ ਮ: ੧ ਪੰਨਾ ੧੨੭੯

ਸਤਿਗੁਰੂ ਵਿਚ ਪ੍ਰਭੂ ਨੇ ਅਪਨੇ ਆਪ ਨੂੰ ਰਖਿਆ ਹੈ। ਇਹ ਗਲ ਪਰਗਟ ਕਰਕੇ ਆਖ ਸੁਣਾਉਂਦਾ ਹਾਂ। ਗੁਰਵਾਕ ਇਹ ਹੈ :-

"ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ।
ਪਰਗਟੁ ਆਖਿ ਸੁਣਾਇਆ" ॥

ਆਸਾ ਦੀ ਵਾਰ ਮ: ੧ ਪੰਨਾ ੪੬੬

ਗੁਰੂ ਦੀ ਕ੍ਰਿਪਾ ਨਾਲ ਪ੍ਰਭੂ ਜਾਣਿਆ ਜਾਂਦਾ ਹੈ, ਜਿਥੇ ਕਿ ਪ੍ਰਭੂ ਨੇ ਅਪਨੇ ਆਪ ਨੂੰ ਬੁਝਾਇਆ ਹੈ । ਤੁਕ ਇਹ ਹੈ :--

"ਗੁਰ ਕਿਰਪਾ ਤੇ ਜਾਣਿਆ
ਜਿਥੈ ਤੁਧੁ ਆਪੁ ਬੁਝਾਇਆ" ॥

ਵਾਰ ਆਸਾ ਮ: ੧ ਪੰਨਾ ੪੬੯

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਓਹੁ ਗੁਰੂ ਧਾਰੋ, ਜਿਹੜਾ ਸਦਾ ਸਥਿਰ ਸਚ ਨੂੰ ਦ੍ਰਿੜਾਵੇ ਤੇ ਅਕਥ ਨਿਰੰਕਾਰ ਦੀ ਕਥਾ ਕਰਕੇ, ਬ੍ਰਹਮ ਨਾਲ ਮਿਲਾ ਦੇਵੇ । ਗੁਰਵਾਕ ਇਹ ਹੈ :–

"ਸੋ ਗੁਰੁ ਕਰਉ ਜਿ ਸਾਚੁ ਦ੍ਰਿੜਾਵੈ
ਅਕਥੁ ਕਥਾਵੈ ਸਬਦਿ ਮਿਲਾਵੈ" ॥

ਧਨਾਸਰੀ ਮ: ੧ ਪੰਨਾ ੬੮੬

ਜੋ ਗੁਰੂ, ਨਿਜਸਰੂਪ ਦੀ ਲਖਤਾ, ਇਸ ਦੇਹੀ ਅੰਦਰ ਕਰਾ ਦੇਵੇ, ਸੋ ਸਤਿਗੁਰੂ ਸੁਜਾਣ ਪੁਰਖ ਹੈ । ਉਸ ਥਾਂ ਪੰਚ ਸ਼ਬਦ ਦੇ ਧੁਨਕਾਰ ਦੀ ਧੁਨੀ ਹੈ ਤੇ ਸ਼ਬਦ ਦਾ ਨਿਸ਼ਾਨ ਵਜ ਪੈਂਦਾ ਹੈ । ਉਥੇ ਬੇਅੰਤ ਦੀਪ, ਲੋਅ ਤੇ ਪਾਤਾਲ ਹਨ ਤੇ ਬੇਅੰਤ ਖੰਡ ਤੇ ਮੰਡਲ ਹੈਰਾਨ ਕਰਨ ਵਾਲੇ ਹਨ । ਅਨੇਕ ਪਰਕਾਰ ਦੇ ਤਾਰਾਂ ਦੇ ਸਾਜ ਵਜ ਰਹੇ ਹਨ । ਸਚੇ ਤਖਤ ਤੇ ਸੁਲਤਾਨ ਸੁਭਾਇਮਾਨ ਹੈ । ਜੋ ਸ਼ਬਦ ਦੀ ਖੋਜ ਕਰਦਾ ਹੈ, ਉਸ ਨੂੰ ਇਹ ਘਰ ਪ੍ਰਾਪਤ ਹੁੰਦਾ ਹੈ । ਨਾਨਕ ਉਸਦਾ ਦਾਸ ਹੈ । ਗੁਰਵਾਕ ਇਹ ਹੈ :-

ਘਰ ਮਹਿ ਘਰੁ ਦਿਖਾਇ ਦੇਇ
ਸੋ ਸਤਿਗੁਰੁ ਪੁਰਖੁ ਸੁਜਾਣੁ ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ

ਸਬਦੁ ਨੀਸਾਣੁ ॥ ਦੀਪ ਲੋਅ ਪਾਤਾਲ
ਤਹ ਖੰਡ ਮੰਡਲ ਹੈਰਾਨੁ ॥ ਤਾਰਘੋਰ
ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥
.........ਸਬਦੁ ਖੋਜਿ ਇਹੁ ਘਰੁ ।
ਲਹੈ ਨਾਨਕ ਤਾਕਾ ਦਾਸੁ ।

ਸਲੋਕ ਮ: ੧ ਵਾਰ ਮਲਾਰ ਮ: ੧ ਪਉੜੀ ੩੧ ਪੰਨਾ ੧੨੯੧

ਉਹ ਵਡੇ ਭਾਗਾਂ ਵਾਲੇ ਹਨ ਜੋ ਐਸੇ ਗੁਰੂ ਨੂੰ ਸੇਂਵਦੇ ਹਨ। ਐਸੇ ਗੁਰੂ ਵਿਚ ਤੇ ਨਿਰੰਕਾਰ ਵਿਚ ਕੋਈ ਭੇਦ ਨਹੀਂ ਹੈ। ਭਾਵ ਐਸਾ ਗੁਰੂ ਅੰਤਰ ਆਤਮੇ, ਨਿਰੰਕਾਰ ਨਾਲ ਹਰ ਵੇਲੇ ਜੁੜਿਆ ਹੋਇਆ ਹੈ ਤੇ ਨਿਰੰਕਾਰ ਸਰੂਪ ਹੈ।

ਇਹ ਤਿਨੇ ਚੀਜ਼ਾਂ ਸਦਾ ਸਥਿਰ ਰਹਿੰਦੀਆਂ ਹਨ--ਇਕ ਨਾਰਾਇਣੁ, ਇਕ ਗੁਰੂ ਤੇ ਇਕ ਗੁਰੂ ਦਾ ਸ਼ਬਦ-ਭਾਵ ਬਾਣੀ। ਗੁਰਵਾਕ ਇਹ ਹੈ :-

"ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ" ॥

ਦਖਣੀ ਓਅੰਕਾਰ ਮ: ੧ ਪੰਨਾ ੯੩੪

ਸਤਿਗੁਰੂ ਤੋਂ ਬਿਨਾਂ ਪ੍ਰਭੂ ਨੂੰ ਪਾਇਆ ਨਹੀਂ ਜਾਂਦਾ। ਸਾਰੀ ਲੋਕਾਈ ਮਾਇਆ ਜਾਲ ਵਿਚ ਫਾਥੀ ਪਈ ਹੈ ;

"ਸਤਿਗੁਰ ਬਾਝ ਨ ਪਾਇਓ ।
ਸਭ ਮੋਹੀ ਮਾਇਆ ਜਾਲਿ ਜੀਉ"! ॥

ਸਿਰੀ ਰਾਗ ਮ: ੧ ਪੰਨਾ ੭੨

ਪੰਜ ਭੂਤਕ ਦੇਹ ਵਿਚ ਵਿਚਰਦੇ ਹੋਏ ਸਤਿਗੁਰੂ ਦਾ ਉਪਦੇਸ਼, ਉਸ ਸਤਿਗੁਰੂ ਦੀ ਦੇਹ ਤਿਆਗਨ ਮਗਰੋਂ, ਉਤਨਾ ਹੀ ਫਲਦਾਇਕ ਹੁੰਦਾ ਹੈ ਜਿਵੇਂ ਦੇਹ ਦੇ ਹੁੰਦਿਆਂ ਹੁੰਦਾ ਹੈ। ਕਲਿਆਨ, ਸਤਿਗੁਰੂ ਦੇ ਸ਼ਬਦ ਨੇ ਕਰਨੀ ਹੈ। ਇਸੇ ਕਰਕੇ ਗੁਰੂ ਪਾਤਸ਼ਾਹ ਨੇ ਸ਼ਬਦ ਨੂੰ

ਗੁਰੂ ਤੇ ਸੁਰਤ ਨੂੰ ਚੇਲਾ ਬਣਾਇਆ ਹੈ। ਗੁਰਵਾਕ ਇਹ ਹੈ;

"ਸਬਦੁ ਗੁਰੂ ਸੁਰਤਿ ਧੁਨਿ ਚੇਲਾ" ॥

ਰਾਮ ਕਲੀ ਮ: ੧ ਪੰਨਾ ੬੪੩

ਦੇਹ ਬਿਨਸਨਹਾਰ ਹੈ, ਪਰੰਤੂ ਉਪਦੇਸ਼ ਕਦੇ ਵੀ ਬਿਨਸਨਹਾਰ ਨਹੀਂ। ਉਹ ਉਪਦੇਸ਼ ਭਾਵੇਂ ਲਿਖਤ ਵਿਚ ਹੈ ਯਾ ਜ਼ਬਾਨੀ ਹੈ।

ਉਪਰੋਕਤ ਪ੍ਰਮਾਣ ਦੀ ਆੜ ਲੈਕਰ, ਦੇਹ ਧਾਰੀ ਗੁਰੂ ਬਣ ਬੈਠੇ ਹਨ ਤੇ ਭੁਲੇਖਾ ਪਾਕੇ ਦੁਕਾਨਦਾਰੀ ਚਲਾ ਰਹੇ ਹਨ। ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦਾ ਉਪਦੇਸ਼ ਹੁਣ ਵੀ ਉਤਨਾ ਹੀ ਕਾਟ ਕਰਨ ਵਾਲਾ ਹੈ ਜਿਤਨਾ ਕਿ ਉਨ੍ਹਾਂ ਦੀ ਦੇਹ ਹੁੰਦਿਆਂ ਸੀ। ਕੋਈ ਫਰਕ ਨਹੀਂ ਪਇਆ। ਕਿਸੇ ਵੀ ਖੋਜੀ ਦੀ ਖੋਜ, ਜੋ ਪੁਸਤਕ ਵਿਚ ਲਿਖੀ ਹੋਵੇ, ਉਸਦੇ ਸਰੀਰ ਛਡਨ ਮਗਰੋਂ, ਝੂਠੀ ਤੇ ਅਸਰਹੀਨ ਨਹੀਂ ਹੋ ਸਕਦੀ, ਜਿਨੀ ਕਿ ਉਸਦੇ ਜੀਵੰਦਿਆ ਸੀ, ਉਨੀ ਹੀ ਰਹਿੰਦੀ ਹੈ। ਭਾਵੇਂ ਸਰੀਰ ਹੈ ਯਾ ਨਹੀਂ ਹੈ। ਸੰਸਾਰ ਦੇ ਪ੍ਰਸਿਧ ਖੋਜੀਆਂ ਦੀ ਲਿਖੀ ਹੋਈ ਪੁਸਤਕਾਂ, ਹੁਣ ਵੀ ਉਨੀ ਹੀ ਕਾਰਗਰ ਹਨ, ਤੇ ਲਾਭ ਪੁਚਾਂਦੀਆਂ ਹਨ ਜਿਨੀਆਂ ਕਿ ਉਨ੍ਹਾਂ ਦੇ ਜੀਵੰਦਿਆਂ ਸਨ। ਗੁਰੂ ਨਾਨਕ ਪਾਤਸ਼ਾਹ ਜੀ ਦਾ ਉਪਦੇਸ਼, ਜੋ ਉਨ੍ਹਾਂ ਸ਼ਰੀਰ ਹੁੰਦਿਆ ਕੀਤਾ ਹੈ ਤੇ ਜੋ ਹੁਣ ਸਾਡੇ ਪਾਸ ਲਿਖਤ ਵਿਚ ਗੁਰਬਾਣੀ ਦੇ ਰੂਪ ਵਿਚ ਹੈ, ਉਨਾਂ ਹੀ ਅਸਰ ਰਖਦਾ ਹੈ ਜਿਨਾਂ ਕਿ ਉਨ੍ਹਾਂ ਦੇ ਪੰਚ ਭੂਤਕ ਦੇਹ ਵਿਚ ਸੀ। ਇਸ ਗਲ ਦਾ ਪਰਤਾਬ ਕਰਕੇ ਦੇਖਿਆ ਜਾ ਸਕਦਾ ਹੈ। ਇਸੇ ਕਰਕੇ ਗੁਰੂ ਪਾਤਸ਼ਾਹ ਜੀ ਨੇ ਫੁਰਮਾਇਆ ਹੈ ਕਿ ਬਾਣੀ ਨੂੰ ਕੋਈ ਵਿਰਲਾ ਵੀ ਗੁਰਮੁਖ ਵੀਚਾਰੇਗਾ। ਇਹ ਬਾਣੀ ਮਹਾਂ ਸਮਰਥ ਵਲੋਂ ਆਈ ਹੈ ਤੇ ਨਿਜ ਘਰ ਵਿਚ ਵਾਸਾ ਦੇਂਦੀ ਹੈ। ਸ੍ਰੀ ਹਜ਼ੂਰ ਦਾ ਫੁਰਮਾਨ ਇਹ ਹੈ :-

"ਬਾਣੀ ਬਿਰਲੌ ਬੀਚਾਰਸੀ ਜੇ ਕੋ ਗੁਰਮੁਖਿ ਹੋਇ।
ਇਹ ਬਾਣੀ ਮਹਾਂ ਪੁਰਖ ਕੀ ਨਿਜਘਰਿ ਵਾਸਾ ਹੋਇ ॥
ਦਖਣੀ ਓਅੰਕਾਰ ਮ: ੧ ਪੰਨਾ ੯੩੫

ਹੋਰ ਫੁਰਮਾਉਂਦੇ ਹਨ ਕਿ ਜਿਸਦੇ ਅੰਦਰ ਦਰਸ਼ਨ ਪ੍ਰਾਪਤੀ ਦਾ ਪ੍ਰੇਮ ਲਗ ਗਿਆ ਹੈ। ਓਹ ਕੀ ਕਰੇ? ਉਤ੍ਰ ਵਿਚ ਫੁਰਮਾਉਂਦੇ ਹਨ ਕਿ ਰਬੀ ਬਾਣੀ ਨਾਲ ਪਿਆਰ ਪਾਏ। ਉਸ ਨੂੰ ਦਰਸ਼ਨ ਹੋ ਜਾਣਗੇ। ਤੁਕ ਇਹ ਹੈ :–

ਅੰਤਰਿ ਪ੍ਰੇਮ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁਪਰਸਨੁ ॥
ਮਾਰੂ ਮ: ੧ ਪੰਨਾ ੧੦੩੨

(ਗੁਰੂ) ਨਾਨਕ ਸਚੀ ਵੀਚਾਰ ਕਰਦਾ ਹੈ ਕਿ ਸਚੀ ਬਾਣੀ ਨਾਲ ਪਿਆਰ ਧਰੋ। ਜੋ ਵੀ ਇਸ ਬਾਣੀ ਨਾਲ ਪਿਆਰ ਪਾਇਗਾ, ਉਸ ਨੂੰ ਮੁਕਤੀ ਦਾ ਦੁਆਰ ਮਿਲ ਜਾਊ ॥ ਤੁਕ ਇਹ ਹੈਃ

ਭਨਤਿ ਨਾਨਕੁ ਕਰੇ ਵੀਚਾਰੁ ॥ ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾਕੋ ਪਾਵੈ ਮੋਖ ਦੁਆਰੁ..." (ਧਨਾਸਰੀ ਮ: ੧ ਪੰਨਾ ੬੬੧)

# ਗੁਰੂ ਦੇਹ ਨਹੀਂ ਗੁਰੂ ਜੋਤਿ ਹੈ।

ਪਦ 'ਜੋਤ' ਦਾ ਅਰਥ ਹੈ ਪਰਕਾਸ਼ ਹੈ॥ ਕਿਸ ਦਾ ਪਰਗਾਸ? ਉਤ੍ਰ ਹੈ: ਗਿਆਨ ਦਾ ਪਰਕਾਸ਼। ਜਦ ਨਿਰੰਕਾਰ ਸ਼ਬਦ ਦਾਤਾ ਹੋ ਕਰ ਗਿਆਨ ਬਖਸ਼ਦਾ ਹੈ ਤਾਂ ਗੁਰੂ ਆਖੀਦਾ ਹੈ। ਗੁਰਮਤ ਵਿਚ ਗੁਰੂ ਪਦ ਦੇ ਉਹ ਅਰਥ ਨਹੀਂ ਹਨ ਜੋ ਉਸਤਾਦ ਯਾ ਸਿਖਿਆ ਦੇਨ ਦੇ ਭਾਵ ਵਿਚ ਆਮ ਵਰਤੇ ਜਾਂਦੇ ਹਨ। ਗੁਰੂ, ਨਿਰੰਕਾਰ ਆਪ ਹੈ॥ ਗੁਰੂ ਨਾਨਕ ਪਾਤਸ਼ਾਹ ਜੀ ਪਦ 'ਗੁਰੂ' ਦੀ ਵਿਆਖਿਆ (Defination) ਇਹ ਕਰਦੇ ਹਨ ਕਿ ਗੁਰੂ ਸਭ ਦਾ ਦਾਤਾ ਹੈ। ਗੁਰੂ ਹਿਵੈ (ਸ਼ਾਂਤੀ) ਦਾ ਘਰ ਹੈ, ਗੁਰੂ, ਤਿਨਾਂ ਲੋਕਾਂ ਦਾ ਪ੍ਰਕਾਸ਼ਕ ਹੈ। ਗੁਰੂ, ਮਰਨ ਤੋਂ ਰਹਿਤ ਹਸਤੀ ਹੈ। ਹੇ ਨਾਨਕ! ਐਸੇ ਗੁਰੂ ਨੂੰ

ਮਨ ਵਿਚ ਮੰਨਣ ਨਾਲ, ਸਦਾ ਦਾ ਸੁਖ ਲਭਦਾ ਹੈ। ਗੁਰਵਾਕ ਇਹ ਹੈ :–

ਗੁਰੁ ਦਾਤਾ ਗੁਰੁ ਹਿਵੈਘਰੁ ਗੁਰੁ ਦੀਪਕੁ ਤਿਹ ਲੋਇ ॥ ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥

(ਵਾਰ ਮਾਝ, ਸਲੋਕ ਮ: ੧ ਪੰਨਾ ੧੩੭)

ਗੁਰੂ, ਪਰਕਾਸ਼ਕ ਹੈ; ਗੁਰੂ, ਅਭੇਦ ਤੇ ਲਿਖਿਆ ਨਹੀਂ ਜਾ ਸਕਦਾ। ਐਸੀ ਗੁਰੂ ਦੀ ਸੇਵਾ, ਤਿਨ ਭਾਵਨਾਂ ਦੀ ਸੋਝ ਦੇਂਦੀ ਹੈ। ਗੁਰਵਾਕ ਇਹ ਹੈ :–

"ਗੁਰੁ ਦੇਵਾ ਗੁਰੁ ਅਲਖਅਭੇਵਾ ਤ੍ਰਿਭਵਣ ਸੋਝੀ ਗੁਰ ਕੀ ਸੇਵਾ ॥"

(ਰਾਗ ਭੈਰਉ ਮ: ੧ ਪੰਨਾ ੧੧੨੫)

ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਮੇਰਾ ਸਤਿਗੁਰੂ ਸਦਾ ਸਦਾ ਰਹਿੰਦਾ ਹੈ; ਨਾਂ ਆਉਂਦਾ ਹੈ ਤੇ ਨਾਂ ਜਾਂਦਾ ਹੈ; ਭਾਵ ਜੰਮਦਾ ਮਰਦਾ ਨਹੀਂ। ਓਹੋ ਸਤਿਗੁਰੂ ਨਾਸ ਤੋਂ ਰਹਿਤ ਸਮਰੱਥ ਹੈ; ਓਹੁ ਸਤਿਗੁਰੂ ਸਾਰਿਆਂ ਵਿਚ ਸਮਾਇਆ ਹੋਇਆ ਹੈ। ਗੁਰ ਵਾਕ ਇਹ ਹੈ :–

"ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥"

(ਸੂਹੀ ਮ: ੪ ਪੰਨਾ ੭੫੯)

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਗੁਰੂ, ਸਮਰਥ ਹੈ; ਗੁਰੂ, ਨਿਰੰਕਾਰ ਹੈ, ਗੁਰੂ ਉਚਾ ਤੇ ਆਤਮ ਅਪਾਰ ਹੈ। ਗੁਰੂ ਦੀ ਮਹਿਮਾ ਪਰੇ ਤੋਂ ਪਰੇ ਹੈ। ਕਥਨਹਾਰ ਕੀ ਕਥ ਸਕਦਾ ਹੈ ? ਤੁਕ ਇਹ ਹੈ:–

ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮੁ ਹੈ ਕਿਆ ਕਥੈ ਕਥਨਹਾਰੁ ॥"

(ਸਿਰੀ ਰਾਗ ਮ: ੫ ਪੰਨਾ ੫੨)

ਫਿਰ ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਗੁਰੂ ਦੀ ਮਹਿਮਾਂ ਮੈਂ ਕੀ ਕਹਾਂ; ਗੁਰੂ, ਗਿਆਨ ਦਾ ਸਚਾ ਸਰੋਵਰ ਹੈ। ਓਹੁ ਗੁਰੂ, ਮੁਢ ਤੋਂ ਤੇ ਜੁਗਾਂ ਦੇ ਆਦ ਤੋਂ ਤੇ ਸਦਾ ਸਦਾ ਅਗੋਂ ਲਈ ਪੂਰਾ ਪਰਮੇਸਰ ਹੈ। ਤੁਕ ਇਹ ਹੈ:-

"ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤਸਰੁ ॥ ਓਹੁ ਆਦਿ ਜੁਗਾਦੀ ਜੁਗਹ ਜੁਗ ਪੂਰਾ ਪਰਮੇਸਰੁ ॥" (ਆਸਾ ਪੰਨਾ ੩੯੧)

ਗੁਰੂ ਪਦ ਦੀ ਵਿਆਖਿਆ ਸਪਸ਼ਟ ਕਰਦੇ ਹੋਏ ਫੁਰਮਾਉਂਦੇ ਹਨ ਕਿ ਗੁਰੂ, ਦਾਤਾ ਹੈ; ਗੁਰੂ, ਸਮਰਥ ਹੈ; ਗੁਰੂ, ਸਭ ਵਿਚ ਸਮਾਇਆ ਹੋਇਆ ਹੈ; ਗੁਰੂ, ਪਰਮੇਸ਼ਰ ਹੈ; ਗੁਰੂ ਪਾਰਬ੍ਰਹਮ ਹੈ; ਗੁਰੂ ਡੁਬਦਾ ਹੋਇ ਤਾਰ ਲੈਂਦਾ ਹੈ; ਗੁਰੂ ਦੇ ਨਾਲ ਕਿਸੇ ਦੀ ਤੁਲਣਾ ਨਹੀਂ ਹੋ ਸਕਦੀ, ਮੈਂ ਬ੍ਰਹਮੰਡ ਖੋਜ ਕੇ ਦੇਖ ਲਿਆ ਹੈ। ਗੁਰਵਾਕ ਇਹ ਹੈ :-

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ.... ..
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥"
(ਸਿਰੀ ਰਾਗ ਪੰਨਾ ੫੦)

ਹੋਰ ਦ੍ਰਿੜ੍ਹ ਕਰਾਉਂਦੇ ਹਨ ਕਿ ਗੁਰੂ, ਸ੍ਰਿਸ਼ਟੀ ਦਾ ਸਿਰਜਨਹਾਰ ਹੈ; ਗੁਰੂ ਸ੍ਰਿਸ਼ਟੀ ਦਾ ਪਾਲਣਹਾਰ ਹੈ, ਗੁਰੂ, ਪੂਰਨ ਨਾਰਾਇਣ ਹੈ; ਗੁਰੂ, ਦਇਆ ਦਾ ਘਰ ਹੈ; ਗੁਰੂ ਸਮਰਥ ਹੈ। ਹੇ ਨਾਨਕ ! ਗੁਰੂ, ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਤੁਕ ਇਹ ਹੈ :-

"ਗੁਰ ਗੋਬਿੰਦ ਗੋਪਾਲ ਗੁਰ ਗੁਰ ਪੂਰਨ ਨਾਰਾਇਣਹ ॥
ਗੁਰ ਦਇਆਲ ਸਮਰਥ ਗੁਰ ਗੁਰ ਨਾਨਕ ਪਤਿਤ ਉਧਾਰਣਹ ॥
(ਵਾਰ ਜੈਤਸਰੀ ਪੰਨਾ ੭੧੦)

ਗੁਰੂ ਪਰਮੇਸ਼ਰ ਦਾ ਨਿਵਾਸ ਸਾਰਿਆਂ ਵਿਚ ਹੈ; ਗੁਣਾਂ ਦਾ ਭੰਡਾਰ ਗੁਰੂ, ਘਟਾਂ ਘਟਾਂ ਵਿਚ ਰਵਿ ਰਹਿਆ ਹੈ। ਪ੍ਰਮਾਣ ਇਹ ਹੈ:-

"ਗੁਰ ਪਰਮੇਸਰ ਸਗਲ ਨਿਵਾਸ ।। ਘਟਿ ਘਟਿ ਰਵਿ ਰਹਿਆ ਗੁਣਤਾਸ ।।" (ਰਾਮਕਲੀ ਪੰਨਾ ੯੦੦)

ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਗੁਰੂ, ਪਾਰਬ੍ਰਹਮ ਪਰਮੇਸਰ ਆਪ ਹੈ। ਐਸੇ ਗੁਰੂ ਨੂੰ ਅਠੇ ਪਹਰ ਜਪਿਆ ਕਰੋ। ਤੁਕ ਇਹ ਹੈ :–

ਗੁਰੁ ਪਾਰਬ੍ਰਹਮ ਪਰਮੇਸਰੁ ਆਪਿ ।। ਆਠ ਪਹਰ ਨਾਨਕ ਗੁਰ ਜਾਪਿ ।।" (ਆਸਾ ਮ: ੪ ਪੰਨਾ ੩੮੩

ਮੁਕਦੀ ਗਲ ਫੁਰਮਾਉਂਦੇ ਹਨ ਕਿ ਗੁਰੂ ਦੀ ਮਹਿਮਾ ਕਥੀ ਨਹੀਂ ਜਾ ਸਕਦੀ। ਪਾਰਬ੍ਰਹਮ ਗੁਰੂ, ਸਾਰੇ ਸਮਾਇਆ ਹੋਇਆ ਹੈ। ਤੁਕ ਇੰਜ ਹੈ :-

ਗੁਰ ਕੀ ਮਹਿਮਾ ਕਥਨੁ ਨ ਜਾਇ ।। ਪਾਰਬ੍ਰਹਮ ਗੁਰੁ ਰਹਿਆ ਸਮਾਇ ।।" (ਗੋਂਡ ਮ: ੫ ਪੰਨਾ ੮੬੪)

ਭਟ ਜੀ ਆਖਦੇ ਹਨ ਕਿ ਜੋਤ ਰੂਪ ਹਰੀ ਆਪ ਗੁਰੂ ਨਾਨਕ ਕਹਾਇਆ ਹੈ :–

ਯਥਾ "ਜੋਤਿ ਰੂਪ ਹਰਿ ਆਪੁ ਗੁਰੂ ਨਾਨਕ ਕਹਾਇਓ ।।"

ਸ੍ਰੀ ਗੁਰੂ ਨਾਨਕ ਦੇ ਹਿਰਦੇ ਵਿਚ ਨਿਰੰਕਾਰ ਨੇ ਅਪਨੇ ਆਪ ਨੂੰ ਰਖ ਕਰ, ਅਪਨਾ ਉਪਦੇਸ਼ ਕਰਾਇਆ ਹੈ। ਤਾਂਤੇ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਤੇ ਨਿਰੰਕਾਰ ਇਕ ਹਨ। ਦੋ ਵਖਰੀਆਂ ਵਖਰੀਆਂ ਚੀਜ਼ਾਂ ਨਹੀਂ। ਇਸ ਸਚਾਈ ਨੂੰ ਮੁਖ ਰਖ ਕੇ ਹੀ, ਗੁਰੂ ਪੰਚਮ ਪਾਤਸ਼ਾਹ ਫੁਰਮਾਂਦੇ ਹਨ ਕਿ ਗੁਰੂ ਨਾਨਕ ਦੇਵ ਗੋਬਿੰਦ ਰੂਪ ਹੈ। ਕੋਈ ਭੇਦ ਨਹੀਂ ।। ਆਪ ਜੀ ਦਾ ਵਾਕ ਇਹ ਹੈ:–

"ਗੁਰ ਨਾਨਕ ਦੇਵ ਗੋਵਿੰਦ ਰੂਪ ।।" (ਬਸੰਤ ਮ: ੫ ਪੰਨਾ ੧੧੯੨)

ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਮੈਂ ਗੁਰੂ ਨਾਨਕ ਨੂੰ ਸਦਾ ਜਪ ਜਪ ਕੇ ਜੀਵਾਂ। ਵਾਕ ਇਹ ਹੈ:–

"ਗੁਰ ਨਾਨਕ ਜਪਿ ਜਪਿ ਸਦ ਜਾਵਾ ॥

(ਭੈਰਉ ਮ: ੫ ਪੰਨਾ ੧੧੫੨)

ਗੁਰੂ ਨਾਨਕ ਪਾਤਸ਼ਾਹ ਜਦ ਦਇਆਲ ਹੋਏ ਤਾਂ ਮੈਂ ਸਾਰੇ ਸੁਖਾਂ ਦਾ ਭੰਡਾਰ ਪਾ ਲਿਆ। ਤੁਕ ਇਹ ਹੈ :-

ਗੁਰ ਨਾਨਕ ਜਬ ਭਏ ਦਇਆਲਾ ਸਰਬ ਸੁਖਾ ਨਿਧਿ ਪਾਈ ॥"

ਸਾਰਗ ਮ: ੫ ਪੰਨਾ ੧੨੨੬)

ਜਿਸਦੇ ਉਤੇ ਸ੍ਰੀ ਗੁਰੂ ਨਾਨਕ ਜੀ ਦਇਆਲ ਹੋ ਗਏ, ਓਹੁ ਜਨ ਸਦਾ ਲਈ ਨਿਹਾਲ ਹੋ ਗਿਆ ॥ ਤੁਕ ਇਹ ਹੈ:-

ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥ ਸੋ ਜਨੁ ਹੋਆ ਸਦਾ ਨਿਹਾਲਾ ॥" (ਆਸਾ ਮ: ੫ ਪੰ: ੩੯੯)

ਗੁਰੁ ਨਾਨਕ ਤੇ ਹਰੀ ਇਕ ਹਨ। ਦੋ ਨਹੀ ॥ ਤੁਕ ਹੈ :—

ਗੁਰੁ ਨਾਨਕੁ ਨਾਨਕੁ ਹਰਿ ਸੋਇ ॥" (ਗੋਂਡ ਮ: ੫ ਪੰਨਾ ੮੬੫)

ਸ੍ਰੀ ਮਾਨ ਗੁਰਮੁਖ ਪਿਆਰੇ ਭਾਈ ਸਾਹਿਬ ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:-"ਨਿਰੰਕਾਰ ਨਾਨਕ ਦੇਉ ਨਿਰੰਕਾਰ ਅਕਾਰ ਬਣਾਇਆ" ਪੁਨਾ "ਜਗਤ ਗੁਰੂ ਗੁਰ ਨਾਨਕ ਦੇਵ" ਤੇ "ਸਤਿ-ਗੁਰੂ ਨਾਨਕ ਦੇਵ ਹੈ ਪਰਮੇਸਰ ਸੋਈ ॥"

ਸ੍ਰੀ ਪੰਜਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਗੁਰੂ ਨਾਨਕ ਦੇਵ ਜਹਾਜ ਹਨ, ਜਿਸ ਨੋ ਹਰੀ ਚੜ੍ਹਾਹੈ, ਓਹੁ ਸੰਸਾਰ ਸਮੁੰਦ੍ਰ ਤੋਂ ਪਾਰ ਲੰਘ ਜਾਂਦਾ ਹੈ :-

"ਬੋਹਿਥੁ ਨਾਨਕ ਦੇਉ ਗੁਰੁ ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥" (ਵਾਰ ਮਾਰੂ ਮ: ੫ ਪੰਨਾ ੧੧੦੨)

ਸ੍ਰੀ ਹਜ਼ੂਰ ਫਿਰ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਹਰਿਗੁਰ ਨਾਨਕ ਨੂੰ ਪਰਸਿਆ ਹੈ; ਉਹ ਜਨਮ ਮਰਣ ਤੇ ਛੁਟ ਗਏ ਹਨ, ਉਨ੍ਹਾਂ ਨੇ ਸਾਰੀ ਕੁਲਾਂ ਦਾ ਉਧਾਰ ਕਰ ਦਿਤਾ ਹੈ. ਉਹ ਮੁੜਕੇ ਜੂਨ ਵਿਚ ਨਹੀਂ ਪੈਂਦੇ, ਉਹ ਇਥੇ ਤੇ ਉਥੇ ਸਦਾ ਮੁਕਤ ਹਨ। ਗੁਰਵਾਕ

ਇਹ ਹਨ :–"ਹਰਿਗੁਰੁ ਨਾਨਕੁ ਜਿਨੁ ਪਰਸਿਉ ਸਿ ਜਨਮ ਮਰਣ ਦੁਹ ਥੇ ਰਹਿਓ ॥"

"ਹਰਿ ਗੁਰੁ ਨਾਨਕੁ ਜਿਨ੍ਹ੍ਹਾਂ ਪਰਸਿਉ ਤਿਨੁ ਸਭ ਕੁਲ ਕੀਓ ਉਧਾਰ ॥" "ਹਰਿਗੁਰੁ ਨਾਨਕੁ ਜਿਨੁ ਪਰਸਿਉ ਤੇ ਬਹੁੜਿ ਫਿਰਿ ਜੋਨਿ ਨ ਆਇ ॥" "ਹਰਿ ਗੁਰੁ ਨਾਨਕੁ ਜਿਨ੍ਹਿ ਪਰਸਿਉ ਤੇ ਇਤ ਉਤ ਸਦਾ ਮੁਕਤੇ ॥"

(ਸਵਯੇ ਸ੍ਰੀ ਮੁਖਬਾਕੵ ਮ: ੫ ਪੰਨਾ ੧੩੮੬)

ਸਾਰੇ ਭਵਨਾਂ ਵਿਚ, ਗੁਪਤ ਤੇ ਪਰਗਟ, ਗੁ_ ਨਾਨਕ ਪਾਰ ਬ੍ਰਹਮ ਪਸਰੇ ਹੋਏ ਹਨ। ਗੁਰ ਵਾਕ ਹੈ:–

"ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰ ਪਾਰਬ੍ਰਹਮ ॥"

(ਸ੍ਰੀ ਮੁਖ ਬਾਕ ਮ: ੫ ਪੰਨਾ ੧੩੮੬)

ਮਾਇਆ ਤੋਂ ਰਹਿਤ ਨਿਰੰਜਨ, ਗੁਰੂ ਨਾਨਕ ਪਾਤਸ਼ਾਹਾ ਜੀ ਪਾਸੋ ਪੰਜਮ ਪਾਤਸ਼ਾਹ ਇੰਜ ਬੇਨਤੀ ਕਰਦੇ ਹਨ ਕਿ ਹੇ ਗੁਰੂ ਪਾਤਸ਼ਾਹ ! ਆਪ ਜੀ ਸਭ ਤੋਂ ਵਡੇ ਹੋ। ਮੈਂ ਆਪ ਜੀ ਦੀ ਸਾਰ ਨਹੀਂ ਜਾਣ ਸਕਦਾ, ਨਾਹੀਂ ਮੈਂ ਕੋਈ ਗਿਆਨ ਧਿਆਨ ਤੇ ਕਰਮ ਜਾਣਦਾ ਹਾਂ। ਹੇ ਗੁਰੂ ਨਾਨਕ ਪਾਤਸ਼ਾਹ ! ਆਪ ਜੀ ਨੇਂ ਮੇਰੇ ਵਿਚ ਸ਼ਕਤੀ ਰਖੀ ਹੈ। ਤੁਕ ਇਹ ਹੈ–

"ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ ਸਾਰ ਨ ਜਾਣਾ ਤੇਰੀ ॥ ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ?।" (ਸੂਹੀ ਮ: ੫ ਪੰਨਾ ੭੫੦)

ਫਿਰ ਫੁਰਮਾਉਂਦੇ ਹਨ ਕਿ ਮੈਂ ਮੂਰਖ ਦੀ ਕੀ ਗਲ ਹੈ ! ਕ੍ਰੋੜਾਂ ਪਾਪ ਕਰਨ ਵਾਲਾ ਅਪਰਾਧੀ ਵੀ ਤਰ ਜਾਂਦਾ ਹੈ। ਜਿਨ੍ਹਾਂ ਨੇ ਗੁਰ ਨਾਨਕ ਨੂੰ ਸੁਣਿਆ ਤੇ ਵੇਖਿਆ ਹੈ, ਓਹੁ ਮੁੜ ਗਰਭ ਵਿਚ ਨਹੀਂ ਪੈਂਦੇ ॥ ਤੁਕ ਇਹ ਹੈ

ਮੈਂ ਮੂਰਖ ਕੀ ਕੇਤਕ ਬਾਤ ਹੈ ਕੋਟਿ ਅਪਰਾਧੀ ਤਰਿਆ ਰੇ ॥
ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ
ਪਰਿਆ ਰੇ ॥" (ਸੋਰਠਿ ਮ: ੫ ਪੰਨਾ ੬੧੨)

ਆਪ ਜੀ, ਬੇਅੰਤ, ਬੇਅੰਤ ਹਨ ਬੇਅੰਤ ਹੈ, ਅੰਤ ਨਹੀਂ ਪਾਇਆ ਜਾ ਸਕਦਾ। ਭਗਤਾਂ ਨੂੰ ਪਿਆਰ ਕਰਨ ਵਾਲੇ ਹਨ ਤੇ ਕ੍ਰਿਪਾ ਨਿਧਾਨ ਹਨ ॥ ਜੇਹੜਾ ਜੇਹੜਾ ਵੀ ਗੁਰੂ ਨਾਨਕ ਦੀ ਸ਼ਰਣੀ ਪਇਆ ਹੈ, ਉਸ ਨੂੰ, ਜੋ ਨਿਰਭਉ ਤੇ ਸੁਖ ਸਰੂਪ ਹੈ, ਦਾਨ ਵਜੋਂ ਮਿਲਦਾ ਹੈ। ਤੁਕ ਇਹ ਹੈ-

ਅਤੁਲੁ ਅਤੁਲੁ ਅਤੁਲੁ ਨਹ ਤੁਲੀਐ ਭਗਤਿ ਵਛਲੁ ਕਿਰਪਾਏ ॥
ਜੋ ਜੋ ਸਰਣਿ ਪਰਿਓ ਗੁਰ ਨਾਨਕ ਅਭੈਦਾਨੁ ਸੁਖ ਪਾਏ" ॥
(ਰਾਗ ਬਿਲਾਵਲ ਮ: ੫ ਪੰਨਾ ੮੨੫)

ਜਿਸ ਤੇ ਗੁਰੂ ਨਾਨਕ ਦਇਆਲ ਹੋਏ ਹਨ, ਓਹ ਸਦਾ ਦਾ ਸੁਖ ਮਾਣਨ ਵਾਲਾ ਹੋ ਗਿਆ ਹੈ। ਤੁਕ ਇਹ ਹੈ-

"ਗੁਰੁ ਨਾਨਕ ਜਾ ਕਉ ਭਇਆ ਦਇਆਲਾ ॥
ਸੋ ਜਨੁ ਹੋਆ ਸਦਾ ਨਿਹਾਲਾ ॥"
(ਆਸਾ ਮ: ੫ ਪੰਨਾ ੩੯੬)

ਮੈਂ ਮੂਰਖ ਹਾਂ, ਮੁਗਧ ਹਾਂ, ਮੇਰੇ ਤੇ ਤਰਸ ਕਰੋ। ਮੇਰੀ ਇਹ ਰੀਝ ਭਰੀ ਅਰਦਾਸ ਹੈ ਕਿ ਮੈਂ ਸਦਾ ਤੇਰੀ ਸ਼ਰਨੀ ਪਇਆ ਰਹਾਂ ॥ ਤੁਕ ਇਹ ਹੈ-

"ਮੈ ਮੂਰਖੁ ਮੁਗਧੁ ਊਪਰਿ ਕਰਹੁ ਦਇਆ ॥ ਤਉ ਸਰਨਾਗਤਿ
ਰਹਉ ਪਇਆ ॥

੧ ੴ ਸਤਿਗੁਰ ਪ੍ਰਸਾਦਿ ॥

ਇਸ ਲੇਖ ਵਿਚ, ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨਿਰੰਕਾਰੀ ਜੋਤ ਦੇ ਮੂਲਕ ਸਿਧਾਂਤ ਤੇ ਉਪਦੇਸ਼ ਅੰਕਤ ਹਨ। ਪੰਥ ਵਿਚ ਇਨ੍ਹਾਂ ਸਿਧਾਂਤਾਂ ਤੇ ਉਪਦੇਸ਼ਾਂ ਬਾਰੇ, ਭਿੰਨ ਭਿੰਨ ਦਾ ਪਰਚਾਰ ਹੋਣ ਕਰਕੇ, ਭੁਲੇਖਾ ਪੈ ਗਿਆ ਹੈ। ਸਿੰਧ ਇਹ ਦਾ ਇਹ ਹੋ ਰਿਹਾ ਹੈ, ਕਿ ਸਚੀ ਤੇ ਸੁਚੀ ਭਾਵਨਾ ਰਖਣ ਵਾਲੇ ਜਗਿਆਸੂ ਟੱਪਲਾ ਖਾ ਰਹੇ ਹਨ ਤੇ ਉਨ੍ਹਾਂ ਨੂੰ ਆਪਨੀ ਘਾਲਾਂ ਵਿਚ ਸਫਲਤਾ ਨਹੀਂ ਹੋ ਰਹੀ। ਕਈ ਨਿਰਾਸਤਾ ਤੋਂ ਦੁਖੀ ਹੋਕਰ, ਅਨਮਤਾਂ ਨੂੰ ਗ੍ਰਿਹਣ ਕਰ ਰਹੇ ਹਨ ਤੇ ਨਿਰੰਕਾਰੀ ਸਿਧਾਂਤ ਅਲੋਪ ਹੋ ਰਹੇ ਹਨ। ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ, ਸਿੱਖ ਪੰਥ ਦੇ ਸੰਚਾਲਕ ਹਨ। ਗੁਰਮਤ ਵਿਚ ਇਹ ਸਿਧਾਂਤ ਨਿਰੂਪਨ ਹੈ—

"ਜੋਤਿ ਓਹਾ ਜੁਗਤਿ ਸਾਇ ਸਹਿ
ਕਾਇਆ ਫੇਰਿ ਪਲਟੀਐ ॥"

ਭਾਵੇਂ ਦਸਾਂ ਪਾਤਸ਼ਾਹੀਆਂ ਦੇ ਸਰੀਰ, ਵਖ ਵਖ ਸਨ ਪਰ ਦਸਾਂ ਪਾਤਸ਼ਾਹੀਆਂ ਵਿਚ ਗੁਰਜੋਤ ਇਕ ਸੀ ਤੇ ਇਕੋ ਹੀ ਉਪਦੇਸ਼ ਦ੍ਰਿੜਾਇਆ ਹੈ। ਸਰੀਰ ਬਦਲਦੇ ਰਹੇ ਹਨ ਪਰੰਤੂ ਗੁਰਜੋਤ ਇਕੋ ਰਹੀ ਹੈ। ਜੋ ਮੂਲਕ ਸਿਧਾਂਤ ਪਹਿਲੀ ਗੁਰਜੋਤ, ਗੁਰੂ ਨਾਨਕ ਪਾਤਸ਼ਾਹ ਜੀ ਨੇ—ਜੀਵਨ ਮਨੋਰਥ, ਸੰਬਧੀ ਨਾਮ ਕੀ ਹੈ? ਪ੍ਰਾਪਤੀ ਦੇ ਸਾਧਨ, ਸ਼ਬਦ ਸੁਰਤ ਦਾ ਮੇਲ, ਬਾਣੀ ਗੁਰੂ ਕਿਵੇਂ ਹੈ? ਧਿਆਨ ਕਿਸ ਦਾ ਧਰਨਾ ਚਾਹੀਦਾ ਹੈ? ਤੀਰਥ ਇਸ਼ਨਾਨ, ਅੰਮ੍ਰਿਤਸਰ ਹੁਕਮਰਜ਼ਾਈਂ, ਨਾਮਰਸ, ਕੀ ਇਸ ਧਰਤੀ ਤੇ ਕੀਤੇ ਕਰਮਾਂ ਦਾ ਲਿਤੇ

ਹੋਰ ਥਾਂ ਲੇਖਾ ਦੇਣਾ ਪੈਂਦਾ ਹੈ? ਕੀ ਉਥੇ ਭੈੜੇ ਕਰਮਾਂ ਵਾਲੇ ਅਪਰਾਧੀਆਂ ਨੂੰ ਕੋਈ ਸਜ਼ਾਵਾਂ ਮਿਲਦੀਆਂ ਹਨ? ਭਜਦਾ ਦੌੜਦਾ ਮਾਇਆ ਵੇਹੜਿਆ ਮਨ, ਕਿਵੇਂ ਵਸ ਆ ਜਾਂਦਾ ਹੈ? ਨਾਮ ਜਪਨ ਦੀ ਕੀ ਵਿਧੀ ਹੈ? ਨਾਮ ਸਾਖਿਆਤ ਹੋਣ ਦੀ ਕੀ ਨਿਸ਼ਾਨੀ ਹੈ? ਨਾਮ ਰਸੀਏ ਆਪਣਾ ਰੋਜ਼ਾਨਾ ਜੀਵਨ ਕਿਵੇਂ ਬਤੀਤ ਕਰਦੇ ਹਨ? ਭੈ, ਪਿਆਰ, ਜਪ, ਤਪ, ਸੰਜਮ, ਹਠ ਨਿਗ੍ਰਹ, ਵਰਤ, ਮੋਨ, ਨਿਵਲ ਭੁਅੰਗਮ, ਨਿਉਲੀ ਕਰਮ, ਪੁੰਨਦਾਨ, ਜੋਗ ਸਾਧਨ, ਚਉਰਾਸੀ ਆਸਨ, ਪੂਜਾ, ਅਰਚਾ, ਬੰਦਨ ਡੰਡਉਤ, ਖਟ ਕਰਮ, ਜੋਗ ਅਭਿਆਸ, ਗ੍ਰਿਹਸਤ ਨੂੰ ਛਡ ਬਨਾਂ ਵਿਚ ਵਿਚਰਨਾ ਆਦਿਕ ਬਾਰੇ, ਗੁਰੂ ਨਾਨਕ ਪਾਤਸ਼ਾਹ ਜੀ ਦਾ ਕੀ ਮਤ ਹੈ? ਉਨ੍ਹਾਂ ਦੀ ਉਚਾਰੀ ਹੋਈ ਬਾਣੀ ਦਵਾਰਾ ਲਿਖੇ ਹਨ। ਗੁਰੂ ਨਾਨਕ ਦੇਵ ਜੀ ਦੇ ਉਤੇ ਵਿਸ਼ਵਾਸ ਰਖਣ ਵਾਲੇ ਇਨ੍ਹਾਂ ਨੂੰ ਵੀਚਾਰ ਕੇ ਲਾਭ ਉਠਾਵਨ।

ਜੀਵਨ ਮਨੋਰਥ–

"ਮਨ ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥"

ਆਸਾ ਮ: ੧

ਭਾਵ ਅਰਥ–ਹੇ ਮਨ ਕਿਉਂ ਨਹੀਂ ਇਕ ਸਿਰਜਨਹਾਰ ਨੂੰ ਚੇਤੇ ਕਰਦਾ? ਓਇ ਮਨਾ! ਤੂੰ ਮੂਰਖ ਹੈਂ। ਮਾਇਆ ਵਿਚ ਮਸਤ ਹੋਇਆ ਹੋਇਆ ਹਰੀ ਨੂੰ ਵਿਸਾਰ ਰਿਹਾ ਹੈ। ਇਕ ਪ੍ਰਭੂ ਦੇ ਨਾਮ ਬਿਨਾ, ਤੇਰੇ ਸਾਰੇ ਗੁਣ ਕੁਝ ਅਰਥ ਨਹੀਂ ਰਖਦੇ। ਸਰੀਰ ਧਾਰਨ ਦਾ ਪ੍ਰਯੋਜਨ, ਗੁਰਮਤ ਇਹ ਦਰਸਾਂਦੀ ਹੈ ਕਿ

"ਮਨ ਤੂੰ ਜੋਤਿ ਸਰੂਪ ਹੈ, ਅਪਣਾ ਮੂਲੁ ਪਛਾਣੁ ॥"

ਸਿੱਧ ਹੋਇਆ ਕਿ ਜੀਵਨ ਧਾਰਨ ਦਾ ਮਨੋਰਥ ਅਪਨੇ ਅਸਲੇ ਨਾਲ ਮਿਲਨ ਦਾ ਹੈ। ਮਨ ਨੂੰ ਸੰਬੋਧਨ ਕਰਦੀ ਹੋਈ, ਗੁਰਮਤ

ਫੁਰਮਾਉਂਦੀ ਹੈ ਕਿ ਭਾਈ ਮਨ। ਤੂੰ ਤਾਂ ਜੋਤ ਸਰੂਪ ਹੈ। ਕਿਉਂ ਨਹੀਂ ਆਪਣਾ ਅਸਲਾ ਪਛਾਣਦਾ! ਅਸਲਾ ਪਛਾਣਨ ਦਾ ਸਾਧਨ ਕੀ ਹੈ? ਕੂੜ ਦੀ ਕੰਧ ਕਿਵੇਂ ਟੁਟਦੀ ਹੈ ਤੇ ਸਚਿਆਰ ਕਿਵੇਂ ਬਣੀਦਾ ਹੈ? ਉਤਰ ਵਿਚ ਗੁਰੂ ਨਾਨਕ ਦੇਵ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਜੋ ਕੋਈ ਵੀ ਰਜ਼ਾ ਵਾਲੇ ਦੇ ਹੁਕਮ ਵਿਚ ਟੁਰੇ, ਤੇ ਜੋ ਹੁਕਮ ਹਰ ਇਕ ਪ੍ਰਾਨੀ ਦੇ ਅੰਦਰ ਆਤਮੇ ਲਿਖਿਆ ਹੋਇਆ ਹੈ, ਉਸ ਨੂੰ ਗ੍ਰਹਿਣ ਕਰਨ ਨਾਲ, ਅਪਨਾ ਮੂਲ ਪਛਾਣ ਸਕਦਾ ਹੈ। ਸੁਤੇ ਪ੍ਰਸ਼ਨ ਉਠਦਾ ਹੈ ਕਿ ਉਹ ਹੁਕਮ ਕੀ ਹੈ ਤੇ ਕਿਥੇ ਲਿਖਿਆ ਹੋਇਆ ਹੈ? ਜੇ ਇਸ ਦੀ ਸਮਝ ਪੈ ਜਾਏ ਤੇ ਕਮਾਈ ਕਰੀਏ ਤਾਂ ਅਵੱਸ਼ ਹੀ, ਨਿਰਸੰਦੇਹ, ਜੋਤ ਸਰੂਪ ਨਾਲ, ਇਕ ਮਿਕ ਹੋ ਜਾਈਦਾ ਹੈ। ਗੁਰੂ ਪਾਤਸ਼ਾਹ ਦੀ ਤੁਕ ਇਹ ਹੈ–

"ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥"

(ਜਪੁਜੀ ਸਾਹਿਬ ਪੌੜੀ ਪਹਿਲੀ)

ਪਹਿਲੀ ਗੁਰਜੋਤ ਫੁਰਮਾਂਦੇ ਹਨ ਕਿ ਜੋ ਵੀ ਰਜ਼ਾ ਵਾਲੇ ਦੇ ਹੁਕਮ ਵਿਚ ਚਲਦਾ ਹੈ, ਉਹ ਵਾਹਿਗੁਰੂ ਜੀ ਦੇ ਖਜ਼ਾਨੇ ਪਰਵਾਨ ਹੋ ਕੇ ਪੈਂਦਾ ਹੈ। ਤੁਕ ਇਹ ਹੈ–

"ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ ॥"

ਆਸਾ ਮ: ੧ ਪੰਨਾ ੪੨੧

ਜੋ ਰਜ਼ਾ ਵਾਲੇ ਦੇ ਹੁਕਮ ਅੰਦਰ ਟੁਰਦਾ ਹੈ, ਉਸ ਨੂੰ ਕੋਈ ਵਿਘਨ ਨਹੀਂ ਪੈਂਦਾ। ਤੁਕ ਇਹ ਹੈ–

"ਤਾਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜ਼ਾਈ ॥"

ਆਸਾ ਮ: ੧ ਪੰਨਾ ੪੨੧

ਰਜ਼ਾ ਵਾਲੇ ਦੇ ਹੁਕਮ ਵਿਚ ਟੁਰਨ ਵਾਲਾ, ਰਬੀ ਦਰਗਾਹ ਵਿਚ ਜੋ ਦਰਗਾਹ ਸਚੀ ਹੈ, ਕਬੂਲ ਪੈਂਦਾ ਹੈ। ਸਲੋਕ ਮ: ੧ ਪੰਨਾ ੧੦੯੦

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਜੀਵ ਹੁਕਮ ਮੰਣਨ ਨਾਲ ਹੀ ਪਰਵਾਨ ਹੋਕੇ, ਪ੍ਰਭੂ ਮਾਲਕ ਦਾ ਮਹਲ ਪਾਉਂਦਾ ਹੈ। ਜੋ ਰਜ਼ਾ ਵਾਲੇ ਦੇ ਹੁਕਮ ਨੂੰ ਜੀਵਨ ਵਿਚ ਘਟਾਉਂਦਾ ਹੈ, ਉਹ ਮਨ ਦੀਆਂ ਮੁਰਾਦਾਂ ਪਾਂਦਾ ਹੈ ਤੇ ਦਰਗਾਹੇ ਸਨਮਾਨਿਆ ਜਾਂਦਾ ਹੈ, ਤੁਕ ਇਹ ਹੈ:–

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥**
**ਖਸਮੈ ਭਾਵੈ ਸੋ ਕਰੇ ਮਨਹੁ ਚਿੰਦਿਆ ਸੋ ਫਲੁ ਪਾਇਸੀ ॥**
**ਤਾ ਦਰਗਹ ਪੈਧਾ ਜਾਇਸੀ ॥** ਵਾਰ ਆਸਾ ਮ: ੧ ਪਉੜੀ ੧੫

ਫੁਰਮਾਉਂਦੇ ਹਨ ਕਿ ਹੇ ਜੀਵ ਜੇ ਤੂੰ ਮਾਇਆ ਦੇ ਬੰਦੀ ਖਾਨੇ ਵਿਚੋਂ ਨਿਕਲਨਾ ਚਾਹੁੰਦਾ ਹੈ ਤਾਂ ਰਜ਼ਾ ਵਾਲੇ ਦੇ ਭਾਣੇ ਅੰਦਰ ਆ, ਤਾਂ ਜੋਤ ਸਰੂਪ ਨਾਲ ਤਦਰੂਪ ਹੋ ਜਾਇੰਗਾ ॥ ਤੁਕ ਹੈ:–

**"ਬੰਦਿ ਖਲਾਸੀ ਭਾਣੈ ਹੋਇ"** ਜਪੁਜੀ ਪਉੜੀ ੨੫

ਹੁਕਮ ਦੀ ਸੋਝੀ ਸਚੇ ਗੁਰੂ ਤੋਂ ਹੋਂਦੀ ਹੈ। ਤੁਕ ਇਸ ਪਰ ਬਾਇ ਇਹ ਹੈ।

**"ਸਾਚੇ ਗੁਰ ਤੇ ਹੁਕਮੁ ਪਛਾਣੁ ॥"** ਆਸਾ ਮ: ੧ ਪੰਨਾ ੪੧੪

"ਸਚੇ ਗੁਰੂ ਦੇ ਸ਼ਬਦ ਦ੍ਵਾਰਾ ਹੁਕਮ ਨੂੰ ਪਛਾਣੋ।" ਤੁਕ ਇਹ ਹੈ:-

**"ਗੁਰ ਕੈ ਸਬਦਿ ਹੁਕਮੁ ਪਛਾਣੁ ॥** 'ਗਉੜੀ ਮ: ੧ ਪੰਨਾ ੨੨੩

ਸਚੇ ਗੁਰੂ ਦੀ ਮਤ ਦ੍ਵਾਰਾ ਹੁਕਮ ਬੁਝਿਆ ਜਾਂਦਾ ਹੈ ਤੇ ਉਸ ਹੁਕਮ ਤੇ ਟੁਰਨ ਨਾਲ, ਨਿਰੰਕਾਰ ਦਾ ਮਿਲਾਪ ਹੋ ਜਾਂਦਾ ਹੈ; ਭਾਵ

ਜੋਤ ਸਰੂਪ ਨਾਲ ਮਿਲ ਜਾਈਦਾ ਹੈ। ਤੁਕ ਇਹ ਹੈ:–

"ਗੁਰਮਤੀ ਹੁਕਮੁ ਬੂਝੀਐ ਹੁਕਮੇ ਮੇਲਿ ਮਿਲਾਈ ਰਾਮ ॥"

ਸਚੇ ਗੁਰੂ ਬਿਨਾ ਹੁਕਮ ਨਹੀਂ ਬੁਝਿਆ ਜਾਂਦਾ :–

"ਗੁਰ ਬਿਨੁ ਹੁਕਮੁ ਨ ਬੂਝੀਐ ਪਿਆਰੇ ਸਾਚੇ ਸਾਚਾ ਤਾਣੁ" ॥

ਸੋਰਠ ਮ: ੧ ਪੰਨਾ ੬੩੯

ਸਚੇ ਗੁਰੂ ਬਿਨਾ ਹੁਕਮ ਕਿਉਂ ਨਹੀਂ ਬੁਝਿਆ ਜਾਂਦਾ ? ਸਾਹਿਬ ਜੀ ਫੁਰਮਾਉਂਦੇ ਹਨ ਕਿ ਇਹ ਇਸ ਲਈ, ਕਿ ਸਚੇ ਗੁਰੂ ਵਿਚ ਕਰਤਾਰ ਨੇ ਅਪਨਾ ਆਪ ਰਖਿਆ ਹੈ। ਤੁਕ ਇਹ ਹੈ:–

"ਗੁਰ ਮਹਿ ਆਪੁ ਰਖਿਆ ਕਰਤਾਰੇ ॥

ਮਾਰੂ ਸੋਲਹੇ ਮ: ੧ ਪੰਨਾ ੧੦੨੪

ਇਹ ਗਲ, ਸ੍ਰੀ ਗੁਰੂ ਪਾਤਸ਼ਾਹ ਪਰਗਟ ਕਰਕੇ ਫੁਰਮਾਉਂਦੇ ਹਨ ਕਿ "ਮਤੇ ਕੋਈ ਭੁਲੇਖਾ ਖਾ ਜਾਓ" ਨਿਰੰਕਾਰ ਜੀ ਨੇ ਅਪਨਾ ਆਪ ਸਤਿਗੁਰੂ ਵਿਚ ਰਖਿਆ ਹੈ। ਤੁਕ ਇਹ ਹੈ:–

"ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟੁ ਆਪਿ ਸੁਣਾਇਆ" ॥ ਵਾਰ ਆਸਾ ਮ: ੧ ਪੰਨਾ ੪੬੬

ਫਿਰ ਹੋਰ ਥਾਂ ਦ੍ਰਿੜ੍ਹ ਕਰਾਉਂਦੇ ਹਨ, ਕਿ ਨਿਰੰਕਾਰ ਜੀ ਨੇ ਗੁਰੂ ਵਿਚ ਆਪਨਾ ਆਪ ਰਖ ਕਰ, ਤੇ ਗੁਰੂ ਦੇ ਮੁਖਾਰ ਬਿੰਦ ਤੋਂ ਸ਼ਬਦ ਸੁਣਾਇਆ ਹੈ। ਤੁਕ ਹੈ:–

"ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥"

ਵਾਰ ਮਲਾਰ ਮ: ੧ ਪੰਨਾ ੧੨੭੯

ਹੁਣ ਸਚਾ ਗੁਰੂ ਕਉਣ ਹੈ ? ਇਸਦਾ ਉਤ੍ਰ ਚੌਥੇ ਜਾਮੇ ਵਿਚ ਗੁਰ ਜੋਤ ਇੰਜ ਫੁਰਮਾਉਂਦੀ ਹੈ ਕਿ ਗੁਰੂ ਨਾਨਕ ਹੀ ਪੂਰਾ ਤੇ ਸਚਾ ਗੁਰੂ ਹੈ ਤੇ ਮੈਂ (ਭਾਵ ਗੁਰ ਰਾਮ ਦਾਸ ਜੀ) ਗੁਰੂ ਨਾਨਕ ਨੂੰ ਮਿਲਕਰ ਨਾਮ ਧਿਆਇਆ ਹੈ। ਮਿਲਾਪ ਸ਼ਬਦ ਦਾ ਹੁੰਦਾ ਹੈ ਤਾਂਤੇ ਗੁਰੂ ਨਾਨਕ

ਦੀ ਬਾਣੀ ਜੋ ਸ਼ਬਦ ਰੂਪ ਹੈ ਨੂੰ ਮਿਲੀਏ ਤੇ ਨਾਮ ਦੇ ਵਿਚ ਪ੍ਰਵੇਸ਼ ਕਰੀਏ। ਤੁਕ ਇਹ ਹੈ:–

ਨਾਨਕ ਗੁਰੁ ਗੁਰੁ ਹੈ ਪੂਰਾ ਮਿਲਿ ਸਤਿਗੁਰੁ ਨਾਮੁ ਧਿਆਇਆ ॥" ਰਾਮ ਕਲੀ ਮ: ੪

ਫਿਰ ਹੋਰ ਥਾਂ ਫੁਰਮਾਉਂਦੇ ਹਨ ਕਿ ਨਾਨਕ ਗੁਰੂ ਹੀ ਪੂਰਾ ਸਤਿਗੁਰੂ ਹੈ। ਮੈਂ (ਰਾਮਦਾਸ) ਨੂੰ, ਸਤਿਗਰੁ ਨਾਨਕ ਨੇ, ਸ਼ਰਨ ਵਿਚ ਮਿਲਾ ਦਿਤਾ ਹੈ। ਹੁਣ ਆਓ, ਸਤਿਗੁਰੂ ਨਾਨਕ ਪਾਤਸ਼ਾਹ ਨੂੰ ਪੁਛੀਏ ਕਿ ਰਜ਼ਾ ਵਾਲੇ ਦਾ ਹੁਕਮ ਕੀ ਹੈ ? ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਕੇਵਲ ਇਕ, ਜੋ ਸਿਰਜਨਹਾਰ, ਪਾਲਨਹਾਰ ਤੇ ਬਖਸ਼ਨਹਾਰ ਹੈ, ਦੇ ਨਾਮ ਨੂੰ ਜਪੋ, ਤੁਕ ਇਹ ਹੈ:–

"ਏਕੋ ਨਾਮੁ ਹੁਕਮੁ ਹੈ ਸਤਿਗੁਰਿ ਦੀਆ ਬੁਝਾਇ ਜੀਉ॥"

ਸਿਰੀ ਰਾਗ ਮ: ੧ ਪੰਨਾ ੭੨

ਪੰਜਵੇਂ ਜਾਮੇ ਵਿਚ ਗੁਰੂ ਨਾਨਕ ਪਾਤਸ਼ਾਹ ਜੀ ਫੁਰਮਾਉਂਦੇ ਹਨ ਕਿ ਹੇ ਰਜ਼ਾ ਵਾਲੇ ਤੇਰੀ ਸਿਫਤ ਸਲਾਹ ਕਰਨੀ ਹੀ ਤੇਰਾ ਹੁਕਮ ਹੈ। ਤੁਕ ਇੰਜ ਹੈ :–

"ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥"

ਮਾਝ ਮ: ੫ ਪੰਨਾ ੧੦੦

ਸਾਹਿਬ ਜੀ ਫੁਰਮਾਉਂਦੇ ਹਨ ਕਿ ਕੂੜ ਦੇ ਕਮਾਇਆਂ, ਪਲੇ ਕੂੜ ਹੀ ਪੈਂਦਾ ਹੈ। ਸਿਫਤ ਦਵਾਰਾ, ਖੇੜੇ ਵਿਚ ਜਾਈਦਾ ਹੈ। ਤੁਕ ਹੈ:–

"ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ ॥"

ਵਾਰ ਆਸਾ ਮ: ੧ ਪਉੜੀ ੨੨ ॥

ਆਪਣੀ ਰਬੀ ਬਾਣੀ ਵਿਚ ਫੁਰਮਾਉਂਦੇ ਹਨ ਕਿ ਸਹਜ ਆਨੰਦ, ਕੇਵਲ ਸਿਫਤ ਸਲਾਹ ਹੀ ਨਾਲ ਮਿਲਦਾ ਹੈ। ਹੋਰ ਕੋਈ

ਸਾਧਨ ਨਹੀਂ। ਤੁਕ ਹੈ:–

"ਸਿਫਤਿ ਸਲਾਹਣੁ ਸਹਜ ਅਨੰਦ" ॥ ਆਸਾ ਮ: ੧ ਪੰਨਾ ੩੫੨।

ਫਿਰ ਫੁਰਮਾਉਂਦੇ ਹਨ ਕਿ ਹੇ ਨਾਨਕ ! ਜੋ ਸਦਾ ਸਥਿਰ ਹੋਂਦ ਹੈ, ਉਸਨੂੰ ਸਿਫਤ ਸਲਾਹ ਨਾਲ ਹੀ ਪਾਈਦਾ ਹੈ। ਤੁਕ ਹੈ:–

"ਨਾਨਕ ਸਚੁ ਸਾਲਾਹਿ ਪੂਰਾ ਪਾਇਆ" ॥

ਵਾਰ ਮਾਝ ਮ: ੧ ਪੰਨਾ ੧੫੦

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਨਿਰੰਕਾਰ ਜੀ ਸਚੇ ਸਾਹਿਬ ਹਨ ਤੇ ਜਿਸਨੇ ਨਿਰੰਕਾਰ ਦੀ ਸਿਫਤ ਸਲਾਹ ਕੀਤੀ ਹੈ, ਉਹ ਮਾਇਆ ਦੀ ਨਦੀ ਤੋਂ ਪਾਰ ਹੋ ਗਿਆ ਹੈ। ਤੁਕ ਹੈ:–

"ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰਿ ਪਇਆ"। ਵਾਰ ਆਸਾ ਮ: ੧ ਪਉੜੀ ੧੨

ਜਪੁਜੀ ਸਾਹਿਬ ਵਿਚ ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਜਿਸ ਨੂੰ, ਨਿਰੰਕਾਰ ਜੀ ਸਿਫਤ ਸਾਲਾਹ ਦੀ ਬਖਸ਼ਸ਼ ਕਰਦੇ ਹਨ, ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ। ਤੁਕ ਹੈ:–

ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ" ॥ ਪੌੜੀ ੨੫

ਗੁਰੂ ਸਾਹਿਬ ਨਿਰਣਾ ਦੇ ਰਹੇ ਹਨ ਕਿ ਜਗਤ ਦੇ ਮਾਲਕ ਦੀ ਸਿਫਤ ਸਲਾਹ ਬਿਨਾ ਮਾਇਆ ਦਾ ਅੰਧਿਆਰ ਦੂਰ ਨਹੀਂ ਹੋ ਸਕਦਾ। ਤੁਕ ਹੈ:–

"ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ"॥

ਗਉੜੀ ਬੈਰਾਗਣਿ ਮ: ੧ ਪੰਨਾ ੨੨੮

ਇਸ ਤੋਂ ਸਪਸ਼ਟ ਸ਼ਬਦਾਂ ਵਿਚ ਹੋਰ ਕੀ ਫੁਰਮਾਉਣ ਕਿ ਮਨ ਤੋਂ ਮਾਇਆ ਦਾ ਧੋਖਾ ਤਾਂ ਲਹਿੰਦਾ ਹੈ ਜੇ ਸਿਫਤ ਸਲਾਹ ਤੇ

ਅਰਦਾਸ ਕਰੀਏ। ਹੋਰ ਕੋਈ ਸਾਧਨ ਨਹੀਂ। ਤੁਕ ਇਹ ਹੈ:-

"ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ" ॥

ਰਾਗ ਵਡਹੰਸ ਮ: ੧ ਪੰਨਾ ੫੫੭

ਜਦ ਮਨ ਤੋਂ ਮਾਇਆ ਦਾ ਧੋਖਾ ਦੂਰ ਹੋ ਗਿਆ ਤਾਂ ਜੋਤ ਸਰੂਪ ਵਿਚ ਸਮਾਈ ਹੋ ਗਈ ਤੇ ਜੋਤ ਸਰੂਪ ਨਾਲ ਤਦ ਰੂਪ ਹੋ ਗਿਆ।

ਗੁਰੂ ਨਾਨਕ ਪਾਤਸ਼ਾਹ ਜੀ ਦੇ ਮਤ ਵਿਚ, ਕੇਵਲ ਸਿਫਤ ਸਲਾਹ ਤੇ ਅਰਦਾਸ ਹੀ ਮਨ ਤੋਂ ਮਾਇਆ ਰੂਪੀ ਭ੍ਰਮ ਭਰਾਂਤੀ ਦਾ ਧੋਖਾ ਲਾਹਣ ਲਈ, ਸਾਧਨ ਹੈ, ਹੋਰ ਕੋਈ ਸਾਧਨ ਗੁਰਮਤ ਨਹੀਂ ਅਪਣਾਉਂਦੀ। ਇਸਦੇ ਉਲਟ ਹੋਰ ਸਾਧਨਾਂ ਦਾ ਖੰਡਨ ਕਰਦੀ ਹੈ। ਗੁਰਮਤ ਨਾਮ ਜਪਨ ਤੋਂ ਬਿਨਾ, ਹੋਰ ਸਾਰੇ ਕਰਮਾਂ ਨੂੰ ਫੋਕਟ ਕਰਮ ਕਹਿੰਦੀ ਹੈ ਤੇ ਆਖਦੀ ਹੈ ਕਿ ਜਿਵੇਂ ਬਾਜੀਗਰ (Actor) ਰਾਜੇ ਦਾ ਸਾਂਗ ਕਰਨ ਵਾਲਾ, ਸਚ ਮੁਚ ਦਾ ਰਾਜਾ ਹੀ ਬਣ ਬੈਠੇ, ਉਹ ਜੀਵ ਇਵੇਂ ਹੀ ਹਨ। ਤੁਕ ਹੈ,-

"ਨਾਮ ਬਿਨਾ ਫੋਕਟ ਸਭ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥"

ਪ੍ਰਭਾਤੀ ਮ: ੧ ਪੰਨਾ ੧੩੪੩

ਤੇ ਇਹ ਵੀ ਗੁਰਮਤ ਫੁਰਮਾਉਂਦੀ ਹੈ ਕਿ ਜੋ ਕੋਈ ਕਰਮ ਧਰਮ ਸਾਧਨਾ ਨਾਲ ਮਾਇਆ ਤੋਂ ਮੁਕਤ ਹੋਣਾ ਚਾਹੁੰਦਾ ਹੈ, ਉਹ ਮੁਕਤ ਨਹੀਂ ਹੋ ਸਕਦਾ। ਮੁਕਤੀ ਕੇਵਲ ਸ਼ਬਦ ਦੀ ਸਲਾਹੁਤਾ ਨਾਲ ਮਿਲਦੀ ਹੈ। ਬਿਨਾ ਗੁਰ ਸ਼ਬਦ ਦੇ ਮੁਕਤੀ ਨਹੀਂ ਹੋ ਸਕਦੀ। ਜੋਹੜੇ ਹੋਰ ਸਾਧਨਾਂ ਨੂੰ ਕਰਦੇ ਹਨ, ਉਹ ਭਰਮ ਵਿਚ ਹਨ। ਤੁਕ ਹੈ -

"ਕਰ ਧਰਮ ਕਰਿ ਮੁਕਤਿ ਮੰਗਾਹੀ ॥
ਮੁਕਤਿ ਪਦਾਰਥੁ ਸਬਦਿ ਸਲਾਹੀ ॥

**ਬਿਨ ਗੁਰਸਬਦੈ ਮੁਕਤਿ ਨ ਹੋਈ**
**ਪਰ ਪੰਚੁ ਕਰਿ ਭਰਮਾਈ ਹੇ ॥**

ਮਾਰੂ ਸੋਲਹੇ ਮ: ੧ ਪੰਨਾ ੧੦੨੪

ਕਿਸੇ ਪਰਕਾਰ ਦਾ ਵੀ ਪੁੱਨਦਾਨ ਤੇ ਹੋਰ ਸ੍ਰੇਸ਼ਟ ਕਰਣੀਆਂ, ਨਾਮ ਦੀ ਬਰਾਬਰੀ ਨਹੀਂ ਕਰ ਸਕਦੀਆਂ ਤੁਕ ਹੈ :-

**"ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ"**

ਵਡਹੰਸ ਮ: ੧ ਪੰਨਾ ੫੬੬

ਉਸ ਸਚੇ ਮਾਲਕ ਦੀ ਸਲਾਹੁਤਾ ਕਰਨੀ ਤੇ ਸਤਿਗੁਰੂ ਦੇ ਸ਼ਬਦ ਦੀ ਕਮਾਈ ਕਰਨੀ ਹੀ ਪੁੱਨ ਦਾਨ ਤੇ ਦਇਆ ਦੀ ਮੱਤ ਹੈ। ਤੁਕ ਹੈ :-

**"ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ"**

ਧਨਾਸਰੀ ਮ: ੧ ਪੰਨਾ ੬੮੮

ਹਿਰਦੇ ਵਿਚ ਸਤਿ ਸਰੂਪ ਵਾਹਿਗੁਰੂ ਨਿਰੰਕਾਰ ਨੂੰ ਵਸਾਉਣਾ ਹੀ ਸ੍ਰੇਸ਼ਟ ਕਰਣੀ ਹੈ ਤੇ ਇਸ ਤੋਂ ਬਿਨਾ ਹੋਰ ਸਭ ਪੂਜਾ ਪਾਖੰਡ ਹੈ ਤੇ ਖਜਲ ਖੁਆਰ ਕਰਨ ਵਾਲੀ ਹੈ। ਤੁਕ ਹੈ :-

**"ਹਿਰਦੈ ਸਚੁ ਏਹ ਕਰਣੀ ਸਾਰੁ ॥ ਹੋਰ ਸਭ ਪਾਖੰਡ ਪੂਜ ਖੁਆਰੁ ॥"**

ਪ੍ਰਭਾਤੀ ਮ: ੧ ਪੰਨਾ ੧ ੪੩

ਰਾਮ ਦਾ ਨਾਮ ਜਪਨਾ ਹੀ ਤੇ ਗੁਰਮੁਖ ਬਣ ਕੇ ਇਸ ਨੂੰ ਦ੍ਰਿੜ੍ਹ ਕਰਨਾ ਹੀ, ਪਰਮ ਤਤ ਵੀਚਾਰ ਹੈ। ਤੁਕ ਹੈ :-

**"ਰਾਮਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮਤਤੁ ਵੀਚਾਰ ਹੇ"**

ਮਾਰ ਸੋਲੇ ਮ: ੧ ਪੰਨਾ ੧੦੩੦

ਸਾਰੀਆਂ ਵੀਚਾਰਾਂ ਤੋਂ ਉਤੇ ਗੁਰ ਸ਼ਬਦ ਦੀ ਵੀਚਾਰ ਹੈ। ਗੁਰੂ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੋਰ ਕਥਾ ਕਹਾਣੀਆਂ, ਸਭ

ਸੁਆਹ ਹਨ । ਤੁਕ ਹੈ :—

"ਸਭ ਸੈ ਊਪਰਿ ਗੁਰ ਸਬਦੁ ਬੀਚਾਰੁ ॥
ਹੋਰ ਕਥਨੀ ਬਦਉ ਨ ਸਗਲੀ ਛਾਰੁ ॥"

ਰਾਮ ਕਲੀ ਮ: ੧ ਪੰਨਾ ੯੦੪

ਨਾਮ ਜਪਨ ਤੋਂ ਬਿਨਾਂ ਹੋਰ ਜੇਹੜੀਆਂ ਮਤਾਂ ਹਨ, ਓਹ ਹੋਰ ਪਾਸੇ ਲੈ ਜਾਨ ਵਾਲੀਆਂ ਹਨ । ਜੇ ਉਨ੍ਹਾਂ ਮਤਾਂ ਨੂੰ ਸੈਂਕੜੇ ਵਾਰੀ ਵੀ ਕਮਾਈਏ ਤਾਂ ਪਲੇ ਕੂੜ ਪੈਂਦਾ ਹੈ । ਓਹ ਮਤਾਂ ਕੂੜ ਦੇ ਆਧਾਰ ਤੇ ਹਨ । ਤੁਕ ਹੈ :—

ਬਾਬਾ ਹੋਰ ਮਤਿ ਹੋਰ ਹੋਰ ॥
ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥

ਸਿਰੀ ਮਗ ਮ: ੧ ਪੰਨਾ ੧੭

ਲਖਾਂ ਪਰਕਾਰ ਦੀਆਂ ਨੇਕੀਆਂ ਤੇ ਚੰਗਿਆਈਆਂ ਤੇ ਲਖਾਂ ਪਰਕਾਰ ਦੇ ਸ਼ਾਸਤਰਾਂ ਵਿਚ ਪਰਵਾਨ ਕੀਤੇ ਹੋਏ ਪੁੰਨ; ਤੀਰਥਾਂ ਤੇ ਜਾ ਕੇ ਲਖਾਂ ਪਰਕਾਰ ਦੇ ਤਪ ਸਾਧੇ ਤੇ ਬਣਾਂ ਵਿਚ ਜਾ ਕੇ, ਸਹਜ ਯਾ ਯੋਗ ਦੇ ਸਾਧਨ ਕਰੇ; ਲਖਾਂ ਸੂਰਮਗਤੀ ਦੇ ਕਰਮ ਕਰੇ, ਇਥੇ ਤਾਂਈ ਕਿ ਰਣ ਭੂਮੀ ਵਿਚ ਪਰਾਣ ਤਕ ਦੇ ਦੇਵੇ, ਲਖਾਂ ਪਰ-ਕਾਰ ਦੀ ਗਿਆਨ ਧਿਆਨ ਤੇ ਸੁਰਤੀ ਪਿਆ ਕਰੇ ; ਪੁਰਾਣਾਂ ਦੇ ਪਾਠ ਪੜਿਆ ਕਰੇ, ਹੇ ਨਾਨਕ ! ਇਹ ਸਾਧਨ ਮਿਥਿਆ ਮਤ ਦੇ ਹਨ । ਜਦ ਤਾਂਈ ਜਿਸ ਸਿਰਜਨਹਾਰ ਨੇ ਸਾਰੀ ਸ੍ਰਿਸ਼ਟੀ ਉਪਾਈ ਹੈ ਤੇ ਜੀਵਾਂ ਦਾ ਆਣਾ ਜਾਣਾ ਲਿਖਿਆ ਹੈ, ਉਸ ਦਾ ਨਾਮ ਜਪ ਕਰ, ਉਸ ਦੀ ਬਖਸ਼ਸ਼ ਨ ਲਈਏ ਤਦ ਤਾਂਈ ਜੀਵ ਮਾਇਆ ਦੇ ਵੰਧੇ ਵਿਚੋਂ ਨਹੀਂ ਨਿਕਲ ਸਕਦਾ ਹੈ । ਤੁਕ ਇਹ ਹੈ ;—

"ਲਖ ਨੇਕੀਆ ਚੰਗਿਆਈਆ ਲਖ ਪੁੰਨਾ ਪਰਵਾਣ ॥
ਲਖ ਤਪ ਊਪਰਿ ਤੀਰਥਾਂ ਸਹਜ ਜੋਗ ਬੇਬਾਣ ॥

> ਲਖ ਸੂਰਤਣ ਸੰਗਰਾਮ ਰਣ ਮਹਿ ਛੁਟਹਿ ਪਰਾਣ ॥
> ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥
> ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥
> ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ",
>
> ਵਾਰ ਆਸਾ ਮ: ੧ ਪਉੜੀ ੮

ਨਿਰੀ ਪੁਸਤਕਾਂ ਪੜ੍ਹਨ ਨਾਲ ਤੇ ਵਿਦਵਾਨ ਬਣਨ ਨਾਲ ਵੀ, ਨਿਜਸਰੂਪ ਦੀ ਲਖਤਾ ਨਹੀਂ ਹੋ ਸਕਦੀ ।। ਐਨੀਆਂ ਪੁਸਤਕਾਂ ਪੜ੍ਹ ਲਏ ਕਿ ਜਿਨਾਂ ਨਾਲ, ਗਡਿਆਂ ਦੇ ਗਡੇ ਲਦੇ ਜਾਣ; ਐਨੀਆਂ ਪੁਸਤਕਾਂ ਪੜ੍ਹ ਲਏ ਕਿ ਜਿਨ੍ਹਾਂ ਨਾਲ ਕਾਫ਼ਲਿਆਂ ਤੇ ਕਾਫ਼ਲੇ ਲਦੇ ਜਾਣ; ਐਨੀਆ ਪੁਸਤਕਾਂ ਪੜ੍ਹ ਲਏ ਕਿ ਜਿਨਾਂ ਨਾਲ ਬੇੜੀਆਂ ਭਰ ਜਾਣ; ਐਨੀਆਂ ਪੁਸਤਕਾਂ ਪੜ ਲਏ ਕਿ ਜਿਨਾਂ ਨਾਲ, ਖਾਤਿਆਂ ਦੇ ਖਾਤੇ ਭਰੇ ਜਾਣ ; ਭਾਵੇਂ ਵਰ੍ਹਿਆਂ ਬਧੀ ਤੇ ਮਹੀਨਿਆਂ ਬਧੀ ਪੜ੍ਹੀ ਚਲੇ ; ਭਾਵੇਂ ਜਦ ਤਾਂਈ ਸਾਸ ਹਨ, ਪੜ੍ਹਿਆ ਚਲੇ ; ਸਾਰੀ ਉਮਰ ਪੜ੍ਹਦਾ ਫਿਰੇ ਪਰ ਗੁਰੂ ਪਾਤਸ਼ਾਹ ਗੁਰੂ ਨਾਨਕ ਫੁਰਮਾਉਂਦੇ ਹਨ ਕਿ ਲੇਖੇ ਵਿਚ ਕੇਵਲ ਇਕ ਗਲ ਪੈਂਦੀ ਹੈ ਤੇ ਹੋਰ ਸਭ ਗਲਾਂ ਹਉਮੈ ਦੀਆਂ ਝਖਾਂ ਮਾਰਨੀਆਂ ਹਨ । ਓਹ ਗਲ ਕੀ ਹੈ? ਜਪੁਜੀ ਸਾਹਿਬ ਵਿਚ, ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਜੋ ਸਾਰਿਆਂ ਜੀਆਂ ਦਾ ਦਾਤਾ ਹੈ, ਉਹ ਕਦੇ ਵੀ ਨਾ ਵਿਸਰੇ ।

"ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।"

ਨਿਰੇ ਧਰਮ ਪੁਸਤਕਾਂ ਦੇ ਪੜ੍ਹਨ ਵਾਲਿਆਂ ਪੜ੍ਹਾਕੂਆਂ ਲਈ ਤੁਕ ਇਹ ਹੈ ;–

> ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥
> ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
> ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
> ਪੜੀਅਹਿ ਜੇਤੀ ਆਰਜਾ ਪੜੀਐ ਜੇਤੇ ਸਾਸ ॥
> ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥
>
> ਵਾਰ ਆਸਾ ਮ: ੧,੫,੯ ਪੰਨਾ ੪੬੭

ਜਿਵੇਂ ਜਿਵੇਂ ਵਧੇਰੇ ਮਾਨੁਖ ਪੜ੍ਹਦਾ ਹੈ, ਤਿਵੇਂ ਤਿਵੇਂ ਕ੍ਰਿਝਦਾ ਹੈ ਕਿ ਮੇਰੇ ਵਰਗਾ ਹੋਰ ਕੋਈ ਪੜਿਆਂ ਪੰਡਤ ਨਹੀਂ ਹੈ। ਅਨੇਕ ਤੀਰਥਾਂ ਦੇ ਭਉਣ ਵਾਲਾ, ਕਾਂ ਵਾਂਗੂ ਲਵਦਾ ਹੈ ਕਿ ਮੇਰੇ ਵਰਗਾ ਕੌਣ ਹੋਰ ਤੀਰਥ ਇਸ਼ਨਾਨੀ ਹੈ ? ਅਨੇਕ ਭੇਖ ਧਾਰਨ ਨਾਲ, ਦੇਹ ਨੂੰ ਕਸ਼ਟ ਹੁੰਦਾ ਹੈ। ਫਿਰ ਕਸ਼ਟ ਵਿਚ ਦੁਖੀ ਕਿਉਂ ਹੁੰਦਾ ਹੈ ? ਅਪਨਾ ਕੀਤਾ ਕਰਮ ਆਪ ਭੁਗਤ ! ਅੰਨ ਨਾ ਖਾਣ ਵਾਲਾ, ਅਪਨਾ ਸੁਆਦ ਆਪ ਗੁਵਾਂਦਾ ਹੈ। ਦਵੈਸ਼ ਵਿਚ ਬੜਾ ਕਲੇਸ਼ ਹੁੰਦਾ ਹੈ। ਸਰੀਰ ਤੇ ਬਸਤ੍ਰ ਨਾ ਪਾਉਣ ਵਾਲਾ, ਰਾਤ ਦਿਨੈ ਕਸ਼ਟ ਭੋਗਦਾ ਹੈ। ਮੋਨ ਧਾਰਨ ਵਾਲਾ ਖਜਲ ਖੁਆਰ ਹੁੰਦਾ ਹੈ, ਗੁਰੂ ਦੇ ਗਿਆਨ ਬਿਨਾਂ ਕਿਵੇਂ ਮਾਇਆ ਵਿਚ ਸੁਤਾ ਮਨ ਜਾਗ ਸਕਦਾ ਹੈ ? ਨੰਗੇ ਪੈਰ ਫਿਰਨ ਨਾਲ, ਧੁਪ ਤੇ ਠੰਡ ਵਿਚ ਦੁਖੀ ਹੁੰਦਾ ਹੈ। ਅਪਨਾ ਸਹੇੜਿਆ ਦੁਖ ਆਪੂੰ ਹੀ ਭੋਗ ਰਿਹਾ ਹੈ। ਗੰਦਾ ਪਾਣੀ ਤੇ ਗੰਦਾ ਪਦਾਰਥ ਖਾਣ ਵਾਲਾ, ਆਪਨੇ ਸਿਰ ਤੇ ਸੁਆਹ ਪਾਉਣ ਵਾਲਾ ਮੂਰਖ ਹੈ ਤੇ ਅਪਨੀ ਇਜ਼ਤ ਗਵਾ ਰਿਹਾ ਹੈ। ਨਾਮ ਤੋਂ ਬਿਨਾਂ ਕੋਈ ਗਲ ਲੇਖੇ ਨਹੀਂ ਪੈਂਦੀ। ਜੰਗਲਾਂ ਵਿਚ ਭਉਣ ਵਾਲਾ ; ਮੜੀ ਮਸਾਣਾ ਵਿਚ ਰਹਿਣ ਵਾਲਾ ਅੰਨ੍ਹਾ ਹੈ; ਮੁੜ ਮੁੜ ਪਛਤਾਉਂਦਾ ਹੈ। ਜਦ ਤਾਂਈ ਸਤਿਗੁਰੂ ਜੀ ਨੂੰ ਮਿਲਕੇ ਨਾਮ ਮਨ ਵਿਚ ਨਹੀਂ ਵਸਾਉਂਦਾ, ਉਸ ਨੂੰ ਸਚ ਦਾ ਖੇੜਾ ਨਹੀਂ ਮਿਲ ਸਕਦਾ ॥ ਸ਼ਲੋਕ ਇਹ ਹੈ ——

ਲਿਖਿ ਲਿਖਿ ਪੜਿਆ ਤੇਤਾ ਕੜਿਆ ॥
ਬਹੁ ਤੀਰਥ ਭਵਿਆ ਤੇਤੋ ਲਵਿਆ ॥
ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥
ਸਹੁ ਵੇ ਜੀਆ ਅਪਣਾ ਕੀਆ ॥
ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥

ਬਸਤ੍ਰ ਨ ਪਹਿਰੈ ਅਹਿ ਨਿਸਿ ਕਹਰੈ ॥
ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥
ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖ ਅੰਧੈ ਪਤਿ ਸਵਾਈ ॥
ਵਿਣੁ ਨਾਵੈ ਕਿਛੁ ਥਾਇ ਨ ਪਾਈ ॥
ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰ ਪਛੁਤਾਣੀ ॥
ਸਤਿਗੁਰੁ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ......॥

ਸਲੋਕ ਮ: ੧ ਵਾਰ ਆਸਾ ਮ: ੧ ਪੌੜੀ ੯ ਪੰਨਾ ੪੬੭

# ਤੀਰਥ ਇਸ਼ਨਾਨ

ਤੀਰਥਾਂ ਦੇ ਇਸ਼ਨਾਨ ਬਾਰੇ ਗੁਰਮਤ ਫੁਰਮਾਉਂਦੀ ਹੈ ਕਿ ਤੀਰਥਾਂ ਤੇ ਭਉਣ ਨਾਲ, ਮਨ ਨਿਰਮਲ ਨਹੀਂ ਹੋ ਸਕਦਾ ਤੇ ਹਉਮੈ ਦੂਰ ਨਹੀਂ ਹੋ ਸਕਦੀ। ਨਾਮ ਬਿਨਾ ਕਦੇ ਵੀ ਸਦਾ ਦਾ ਸੁਖ ਨਹੀਂ ਲਭ ਸਕਦਾ॥ ਤੁਕ ਇਹ ਹੈ –

"ਤੀਰਥਿ ਭਰਮਸਿ ਬਿਆਧਿ ਨ ਜਾਵੈ ॥
ਨਾਮ ਬਿਨਾ ਕੈਸੇ ਸੁਖੁ ਪਾਵੈ ॥"

ਰਾਮਕਲੀ ਮ: ੧ ਪੰਨਾ ੯੦੬

ਤੀਰਥਾਂ ਦਾ ਇਸ਼ਨਾਨ, ਵਰਤ ਧਾਰਨੇ, ਸਚੁ ਸੰਜਮ ਵਿਚ ਰਹਿਣਾ, ਕਰਮ ਧਰਮ ਤੇ ਪੂਜਾ ਕਰਨੀ, ਹਉਮੈ ਦੀ ਮੈਲ ਦੂਰ ਨਹੀਂ ਕਰ ਸਕਦੇ। ਪ੍ਰੇਮਾ ਭਗਤੀ ਨਾਲ ਨਿਸਤਾਰਾ ਹੁੰਦਾ ਹੈ। ਦ੍ਵੈਸ਼ ਵਿਚ

ਦੂਜਾ ਭਾਉ ਵਿਆਪਦਾ ਹੈ। ਤੁਕ ਇਹ ਹੈ –

"ਤੀਰਥ ਵਰਤ ਸਚਿ ਸੰਜਮੁ ਨਾਹੀ ਕਰਮੁ ਧਰਮੁ ਨਹੀਂ ਪੂਜਾ ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥"

ਸਿਰੀ ਰਾਗ ਮ: ੧ ਪੰਨਾ ੭੫

ਸ੍ਰੀ ਗੁਰੂ ਪਾਤਸ਼ਾਹ, ਤੀਰਥ ਇਸ਼ਨਾਨੀਆਂ ਤੇ ਪੁੰਨ ਦਾਨ ਕਰਨ ਵਾਲਿਆਂ ਤੋਂ ਪੁਛ ਕਰਦੇ ਹਨ ਕਿ ਦਸੋ, ਕਿ ਕਿਵੇਂ ਇਹ ਕਰਮ, ਅੰਤਰ ਦੀ ਹਉਮੈ ਰੂਪੀ ਮੈਲ ਨੂੰ ਧੋ ਸਕਦੇ ਹਨ? ਹਠ ਧਰਮੀ ਤੇ ਨਿਗ੍ਰਹ ਦੇ ਕਰਮਾਂ ਨਾਲ ਕੁਝ ਨਹੀਂ ਸਉਰਦਾ॥ ਨਾਮ ਬਿਨਾ ਗਤੀ ਨਹੀਂ। ਤੁਕ ਹੈ –

"ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰਿ ਮਲੁ ਧੋਵੈ ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥"

ਰਾਗ ਗਉੜੀ ਮ: ੧, ਪੰਨਾ ੨੪੩

ਅਠਾਰਹ ਤੀਰਥਾਂ ਦੇ ਇਸ਼ਨਾਨ ਕਰਨ ਵਾਲੇ, ਭਰਮ ਵਿਚ ਖਜਲ ਹੋ ਰਹੇ ਹਨ॥ ਫਿਰ ਪੁਛ ਕਰਦੇ ਹਨ ਕਿ ਇਨ੍ਹਾਂ ਦੁਆਰਾ ਕਿਵੇਂ ਪਾਪਾਂ ਦੀ ਮੈਲ ਧੋਤੀ ਜਾ ਸਕਦੀ ਹੈ? ਤੁਕ ਹੈ :–

ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ ॥"

ਮਾਰੂ ਮ: ੧ ਪੰਨਾ ੧੦੧੩

ਵੇਦ ਦੇ ਪਾਠੀਆਂ ਪਾਸੋਂ ਪੁਛ ਕਰਦੇ ਹਨ ਕਿ ਭੇਖ ਧਾਰਨ ਨਾਲ, ਤੀਰਥ ਇਸ਼ਨਾਨ ਕਰਨ ਨਾਲ ਦਾਨ ਕਰਨ ਨਾਲ ਕਿਵੇਂ ਸਦਾ ਦੀ ਸ਼ਾਂਤੀ ਮਿਲ ਸਕਦੀ ਹੈ? ਨਾਮ ਨੂੰ ਰੱਖੇ ਬਿਨਾ; ਸਾਰੀ ਲੁਕਾਈ ਠਗੀ ਜਾ ਰਹੀ ਹੈ। ਤੁਕ ਹੈ :–

"ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ ॥
ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ ॥"

ਮਾਰੂ ਮ: ੧ ਪੰਨਾ ੧੦੧੨

ਤੀਰਥਾਂ ਤੇ ਭਉਣ ਨਾਲ ਮਨ ਨਹੀਂ ਪਤੀਜਦਾ; ਨਾ ਹੀ ਨੰਗੇ ਭਉਣ ਨਾਲ; ਨਾਹੀ ਪੁੰਨਦਾਨ ਕਰਨ ਨਾਲ ਪਤੀਜਦਾ ਹੈ ॥ ਤੁਕ ਹੈ :-

ਨ ਭੀਜੈ ਤੀਰਥਿ ਭਵੀਐ ਨੰਗਿ ਨ ਭੀਜੈ ਦਾਤੀਂ ਕੀਤੈ ਪੁੰਨਿ ॥"
ਸਲੋਕ ਮ: ੧ ਵਾਰ ਸਾਰੰਗ ਮ: ੪ ਪੌੜੀ ੧ ਪੰ: ੧੨੩੯

ਪਾਨੀ ਨਾਲ, ਸਰੀਰ ਜੇ ਸਾਫ ਕਰੀਏ ਤਾਂ ਮੁੜ ਮੈਲਾ ਹੋ ਜਾਂਦਾ ਹੈ ਤਾਂ ਤੇ ਗਿਆਨ ਦੇ ਮਹਾਰਸ ਵਿਚ, ਮਨ ਨੂੰ ਇਸ਼ਨਾਨ ਕਰਾਈਏ। ਇੰਜ ਕਰਨ ਨਾਲ, ਮਨਤੇਤਨ ਨਿਰਮਲ ਹੋ ਜਾਂਦੇ ਨੇ ॥ ਤੁਕ ਇਹ ਹੈ ;-

"ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥
ਗਿਆਨਿ ਮਹਾਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ।
ਸੋਰਠਿ ਮ: ੧ ਪੰ: ੫੩੭

ਤੀਰਥ ਇਸ਼ਨਾਨ, ਤਪਤੇ ਦਇਆ ਦਤਦਾਨ ਕਰਨ ਵਾਲੇ ਨੂੰ, ਇਕ ਛਿਨ ਮਾਤ੍ਰ ਵਾਹ ਵਾਹ ਮਿਲਦੀ ਹੈ। ਨਾਮ ਨੂੰ ਸੁਣ ਕੇ ਮੰਨਿਆ ਜਾਏ ਤਾਂ ਅੰਦਰਲੇ ਤੀਰਥ ਤੇ ਇਸ਼ਨਾਨ ਕਰਨ ਨਾਲ, ਮਲ ਦੂਰ ਹੋ ਜਾਂਦੀ ਜੇ ॥ ਤੁਕ ਹੈ :-

ਤੀਰਥ ਤਪੁ ਦਇਆ ਦਤੁਦਾਨੁ ॥ ਜੇ ਕੋ ਪਾਵੈ ਤਿਲਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰ ਗਤਿ ਤੀਰਥਿ ਮਲਿ ਨਾਉ ॥" ਜਪੁਜੀ ਪੌੜੀ ੨੧ ਪੰ: ੪

ਤੀਰਥਾਂ ਤੇ ਭਉਣ ਨਾਲ, ਸਿਮ੍ਰਿਤੀਆਂ ਦੇ ਪਾਠ ਕਰਨ ਨਾਲ ਪੁੰਨਦਾਨ ਕਰਨ ਨਾਲ, ਲਾਭ ਇਕ ਦਿਹਾੜੀ ਦੀ ਵਾਹ ਵਾਹ ਹੈ। ਜੇ ਨਾਮ ਨੂੰ ਇਕ ਘੜੀ ਵੀ ਚੇਤੇ ਕਰੀਏ ਤਾਂ ਹੇ ਨਾਨਕ ਦਰਗਾਹੇ

ਵਡਿਆਈ ਮਿਲਦੀ ਹੈ ॥ ਤੁਕ ਹੈ :-

"ਤੀਰਥ ਸਿਮ੍ਰਿਤਿ ਪੁੰਨਦਾਨ ਕਿਛੁ ਲਾਹਾ ਮਿਲੈ ਦਿਹਾੜੀ ॥
ਨਾਨਕ ਨਾਮੁ ਮਿਲੈ ਵਡਿਆਈ ਮੇਕਾ ਘੜੀ ਸਮਾਲੀ ॥"

ਬਸੰਤ ਹਿੰਡੋਲ ਮ: ੧ ਪੰ: ੧੮੯੧

ਗੁਰਮਤ ਵਿਚ ਤੀਰਥ ਨਾਵਣ ਉਕਾ ਵਰਜਤ ਹੈ ॥

ਨਾਮ ਹੀ ਤੀਰਥ ਹੈ ਤੇ ਗੁਰੂ ਦੇ ਸ਼ਬਦ ਦੀ ਵੀਚਾਰ ਹੀ ਤੀਰਥ ਇਸ਼ਨਾਨ ਤੇ ਗਿਆਨ ਹੈ। ਤੁਕ ਇਹ ਹੈ ;-

"ਤੀਰਥਿ ਨਾਵਣੁ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥"

ਧਨਾਸਰੀ ਮ: ੧ ਪੰਨਾ ੬੮੭

ਗੁਰਮਤ ਦਰਸਾਉਂਦੀ ਹੈ ਕਿ ਤੀਰਥ ਕੇਵਲ ਪੂਰਾ ਸਤਿਗੁਰੂ ਹੀ ਹੈ ਜੋ ਅਨਦਿਨ ਹਰੀ ਦੇ ਨਾਮ ਨੂੰ ਧਿਆਉਂਦਾ ਹੈ, ਤੁਕ ਹੈ ;-

"ਤੀਰਥ ਪੂਰਾ ਸਤਿਗੁਰੂ ਜੋ ਅਨਦਿਨ ਹਰਿ ਹਰਿਨਾਮੁ ਧਿਆਏ।

ਵਾਰ ਮਾਝ ਮ: ੧ ਪੰਨਾ ੧੪੦

ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦ੍ਰਿੜ੍ਹ ਕਰਾਉਂਦੇ ਹਨ ਕਿ ਗੁਰੂ ਸਮਾਨ ਹੋਰ ਕੋਈ ਤੀਰਥ ਨਹੀਂ ਹੈ ; ਗੁਰਵਾਕ ਹੈ ,-

"ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ........."

ਆਸਾ ਮ: ੧ ਪੰਨਾ ੪੩੭

ਗੁਰਮਤ ਵਿਚ ਤੀਰਥ ਇਸ਼ਨਾਨ, ਗੁਰੂ ਦੇ ਸ਼ਬਦ ਦੀ ਵੀਚਾਰ ਹੈ, ਜਿਸ ਨਾਲ ਅੰਦਰ ਗਿਆਨ ਦਾ ਮਹਾਰਸ ਪ੍ਰਾਪਤ ਹੁੰਦਾ ਹੈ ॥ ਤੁਕ ਹੈ;-

"ਅੰਤਰਿ ਗਿਆਨੁ ਮਹਾਰਸੁ ਸਾਰਾ।
ਤੀਰਥ ਮਜਨੁ ਗੁਰ ਵੀਚਾਰਾ ॥" ਰਾਗ ਆਸਾ ਮ: ੧ ਪੰ: ੪੧੧

ਗੁਰਮਤ ਫੁਰਮਾਂਉਦੀ ਹੈ ਕਿ ਹਰੀ ਦਾ ਸਰੋਵਰ ਹੀ ਤੀਰਥ ਹੈ ਤੇ ਇਸ ਉਤੇ ਮਨ ਦਾ ਇਸ਼ਨਾਨ ਕਰਾਇਆ ਜਾਏ; ਗੁਰਵਾਕ ਹੈ,–

**"ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ ॥"**

ਵਾਰ ਮਲਾਰ ਮ: ੧ ਪਉੜੀ ੧੮ ਪੰ: ੧੨੮੯

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਤੀਰਥ ਨਾਵਣ ਦਾ ਗੁਰਮਤ ਵਿਚ ਕੋਈ ਥਾਂ ਨਹੀਂ, ਨਾਮ ਜਪਨਾ ਹੀ, ਤੀਰਥ ਨਾਵਣ ਹੈ ਗੁਰਵਾਕ ਇਹ ਹੈ

**ਨਾਵਣ ਨਾਉ ਜਪੇਹੀ......॥"**

ਸਲੋਕ ਮ: ੧ ਵਾਰ ਸਿਰੀ ਰਾਗ ਮ: ੪ ਪੰਨਾ ੯੧

ਜੋਗੀਆਂ ਦੇ ਇਸ ਸੁਝਾਅ ਦੇ ਉਤਰ ਵਿਚ ਕਿ ਤੀਰਥ ਇਸ਼-ਨਾਨ ਨਾਲ ਹਉਮੈ ਰੂਪੀ ਮੈਲ ਦੂਰ ਹੋ ਜਾਂਦੀ ਹੈ ਤੇ ਜੋਤ ਵਿਚ ਜੋਤ ਮਿਲ ਜਾਂਦੀ ਹੈ, ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ ਤੀਰਥਾਂ ਤੇ ਤਾਂ ਨ੍ਹਾਵਾਂ ਜੇ ਉਸ ਪ੍ਰਭੂ ਨੂੰ ਭਾਵਾਂ। ਜੇ ਉਸ ਨਿਰੰਕਾਰ ਜੀ ਨੂੰ ਇਹ ਗਲ ਨਹੀਂ ਭਾਉਂਦੀ ਤਾਂ ਨ੍ਹਾ ਕੇ ਕੀ ਕਰਾਂ ? ਤੁਕ ਇਹ ਹੈ –

**"ਤੀਰਥ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ"**

ਜਪੁਜੀ ਪਉੜੀ ੬

ਗੁਰਮਤ ਦੀ ਤਤ ਗਲ ਫੁਰਮਾਉਂਦੇ ਹਨ ਕਿ ਬਾਬਾ, ਨਾਮ ਬਿਨਾਂ ਛੁਟਕਾਰਾ ਮਾਇਆ ਤੋਂ ਨਹੀਂ ਹੋ ਸਕਦਾ ਤਾਂ ਤੇ ਸਚੀ ਤਾਰੀ ਤਰ ॥ ਤੁਕ ਇਹ ਹੈ –

**"ਨਾਮ ਬਿਨਾਂ ਨਹੀਂ ਛੁਟਸਿ ਨਾਨਕ ਸਾਚੀ ਤਰੁ ਤੂ ਤਾਰੀ"**

ਮਾਰੂ ਮ: ੧ ਪੰਨਾ ੧੦੧੩

ਸਭ ਪਰਕਾਰ ਦੇ ਜਪ, ਸਭ ਪਰਕਾਰ ਦੇ ਤਪ, ਸਭ ਪ੍ਰਕਾਰ ਦੀਆਂ ਚਤੁਰਾਈਆਂ ਕਰਨ ਵਾਲੇ, ਉਜਾੜ ਬਿਆ ਵਾਨ ਵਿਚ ਭਰਮਦੇ

ਪਏ ਹਨ। ਉਨ੍ਹਾਂ ਨੂੰ ਕੋਈ ਰਾਹ ਨਹੀਂ ਲਭਦਾ ਨਾਮ ਤੋਂ ਸਖਣੇ, ਏਹੋ ਜੇਹੇ ਕਰਮ ਕਾਂਡਾ ਵਿਚ ਪਏ ਹੋਇਆਂ ਦੇ ਸਿਰ ਤੇ, ਸੁਆਹ ਉੱਡਦੀ ਹੈ। ਤੁਕ ਇਹ ਹੈ –

ਸਭਿ ਜਪ ਸਭਿ ਤਪ ਸਭ ਚਤੁਰਾਈ ॥
ਊਝੜਿ ਭਰਮੈ ਰਹਿਨ ਪਾਈ ॥ ਨਾਮ ਬਿਹੂਣੇ ਮਾਥੈ ਛਾਈ ॥"

ਆਸਾ ਮ: ੧ ਪੰਨਾ ੪੧੨

ਗਊ ਤੇ ਬ੍ਰਾਹਮਣ ਪੂਜਾ ਜਨੇਊ; ਸੂਤਕ; ਸਮਾਜ ਵਿਚ ਇਸਤੀ ਦਾ ਪਧਰ ਛਾਤ ਪਾਤ"

ਉਤਲੇ ਲਿਖੇ ਵਿਸ਼ਿਆਂ ਤੇ ਗੁਰੂ ਸਾਹਿਬ ਜੀ ਦਾ ਮਤ ਹੇਠ ਅੰਕਤ ਹੈ।

ਇਕ ਪਾਸੇ ਗਊ ਤੇ ਬ੍ਰਾਹਮਣ ਦੀ ਪੂਜਾ ਕਰਦੇ ਹੋ ਤੇ ਇਕ ਪਾਸੇ ਉਨ੍ਹਾਂ ਤੇ ਟੈਕਸ ਲਾਂਦੇ ਹੋ। ਇਕ ਪਾਸੇ ਗਊ ਦੇ ਗੋਬਰ ਨਾਲ ਲਿਪਨਾ ਪਵਿਤ੍ਰਤਾ ਸਮਝਦੇ ਹੋ ਤੇ ਇਕ ਪਾਸੇ ਉਸ ਪਸ਼ੂ ਦੀ ਪੂਰੀ ਸੰਭਾਲ ਨਹੀਂ ਹੋ ਰਹੀ। ਇੰਜ ਕਰਨ ਨਾਲ, ਮਾਇਆ ਤੋਂ ਨਹੀਂ ਤਰਿਆ ਜਾ ਸਕਦਾ ਗੁਰਵਾਕ ਹੈ –

ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ"

ਸਲੋਕ ਮ: ੧ ਵਾਰ ਆਸਾ ਮ: ਪੌੜੀ ੧੯

ਜਮਣ ਮਰਣ ਦੇ ਵੇਲੇ ਜੋ ਸੂਤਕ ਹੋ ਜਾਂਦਾ ਹੈ ਤਾਂ ਤੁਸੀਂ ਇਸ ਤੋਂ ਕਿਥੋਂ ਤਾਂਈ ਬਚ ਸਕਦੇ ਹੋ? ਇਸ ਤਰ੍ਹਾਂ ਤਾਂ ਸੂਤਕ ਹਰ ਥਾਂ ਹੈ। ਗੋਹੇ ਤੇ ਲਕੜੀ ਅੰਦਰ ਕੀੜੇ ਹੁੰਦੇ ਹਨ; ਜਿਨੇ ਦਾਣੇ ਅੱਨ ਦੇ ਹਨ, ਉਨ੍ਹਾਂ ਵਿਚ ਜੀਵ ਹਨ। ਪਾਣੀ, ਜਿਸ ਬਿਨਾਂ ਕੋਈ ਜੀਉਂਦਾ ਨਹੀਂ ਰਹਿ ਸਕਦਾ, ਵਿਚ ਵੀ ਅਨਗਿਣਤ ਕੀੜੇ ਹਨ। ਫਿਰ ਕਿਨੇ ਕੀੜੇ ਮਨੁਖ ਅਪਨੀ ਦੇਹ ਪਾਲਨਾ ਲਈ ਮਾਰ ਰਿਹਾ ਹੈ? ਇਸ ਵਿਚ ਵੀ ਸੂਤਕ ਪੈਨਾ ਚਾਹੀਦਾ ਹੈ। ਰਸੋਈ ਵਿਚ ਲਕੜਾਂ ਦੇ ਜਲਨ

ਤੇ ਗੋਹੇ ਦੇ ਜਲਨ ਨਾਲ, ਕਿਨੇ ਕੀੜੇ ਮਰ ਜਾਂਦੇ ਹਨ ! ਅੱਨ ਪਕਾਨ ਵੇਲੇ ਤੇ ਪਾਨੀ ਪੀਨ ਵੇਲੇ, ਕਿਨੇ ਕੀੜੇ ਮਰ ਜਾਂਦੇ ਹਨ ਪਰ ਤੁਸੀ ਕਦੇ ਇਸ ਗਲ ਤੇ ਵੀਚਾਰ ਨਹੀਂ ਕਰਦੇ ਤੇ ਕੇਵਲ ਭਰਮ ਭਰਾਂਤੀ ਵਿਚ ਪਏ ਹੋਏ ਹੋ। ਜੇ ਘਰ ਵਿਚ ਕਿਸੇ ਦੇ ਜਨਮ ਤੇ ਮਰਣ ਵਿਚ ਸੂਤਕ ਪੈ ਸਕਦਾ ਹੈ ਤਾਂ ਇਹ ਚੀਜ਼ਾਂ ਵਿਚ ਵੀ ਪੈਨਾ ਚਾਹੀਦਾ ਹੈ। ਫੁਰਮਾਉਂਦੇ ਹਨ ਕਿ ਸਭ ਸੂਤਕ ਭਰਮ ਹਨ । ਇਹ ਦੂਜੇ ਪਾਸੇ ਲਗਨ ਵਾਲੀਆਂ ਗਲਾਂ ਹਨ । ਜੰਮਣ ਮਰਣ ਹੁਕਮ ਅੰਦਰ ਹੈ। ਭਾਣੇ ਅੰਦਰ ਜੀਵ ਆ ਤੇ ਜਾ ਰਹੇ ਹਨ। ਖਾਣਾ ਪੀਣਾ ਸਭ ਪਵਿਤ੍ਰ ਹੈ, ਉਸ ਦਾਤੇ ਨੇ ਸਾਰਿਆਂ ਨੂੰ ਰਿਜਕ ਦਿਤਾ ਹੈ। ਹੇ ਨਾਨਕ ਜਿਤਾਂ ਗੁਰਮੁਖਾਂ ਨੇ ਇਹ ਗਲ ਬੁਝ ਲਈ ਹੈ, ਉਨ੍ਹਾਂ ਨੂੰ ਕਦੇ ਸੂਤਕ ਨਹੀਂ ਪੈਂਦਾ, ਗੁਰਵਾਕ ਇਹ ਹੈ :–

> ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥
> ਗੋਹੇ ਅਤੈ ਲਕੜੀ ਅੰਦਰ ਕੀੜਾ ਹੋਇ ॥
> ਜੇ ਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥
> ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥
> ਸੂਤਕੁ ਕਿਉਂ ਕਰਿ ਰਖੀਐ ਸੂਤਕੁ ਪਵੈ ਰਸੋਇ ॥
> ਨਾਨਕ ਸੂਤਕੁ ਏਵ ਨ ਉਤਰੈ ਗਿਆਨੁ ਉਤਾਰੇ ਧੋਇ ॥
> ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥
> ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥
> ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥
> ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ ॥
>
> ਸਲੋਕ ਮ: ੧ ਵਾਰ ਆਸਾ ਪਉੜੀ ੧੮

ਇਸਤਰੀ ਦਾ ਦਰਜਾ ਮਾਨੁਖ ਸਮਾਜ ਨੇ ਬੜਾ ਨੀਵਾਂ ਤੇ ਨਿੰਦਨ ਯੋਗ ਬਣਾਇਆ ਹੋਇਆ ਸੀ । ਗੁਰੂ ਪਾਤਸ਼ਾਹ ਨੇ ਇਸ ਦੇ ਵਿਰੁਧ ਪਰਚਾਰ ਕੀਤਾ ।

ਇਸਤਰੀ ਜਾਤੀ ਕਿਉਂ ਨਿੰਦਦੇ ਹੋ, ਇਸਤ੍ਰੀ ਦੇ ਗਰਭ ਵਿਚ ਨਿੰਮ ਕੇ ਜੰਮੇ ਹੋ। ਵਡੇ ਹੋ ਕੇ ਇਸਤ੍ਰੀ ਨਾਲ ਵਿਆਹ ਕਰਦੇ ਹੋ। ਇਸਤ੍ਰੀ ਨਾਲ ਦੁਸਤਮਾਂ ਪਾਂਦੇ ਹੋ। ਇਸਤ੍ਰੀ ਤੋਂ ਹੀ ਸੰਤਾਨ ਦੀ ਪਰਨਾਲੀ ਟੁਰਦੀ ਹੈ। ਜਦ ਅਪਨੀ ਇਸਤ੍ਰੀ ਮਰ ਜਾਵੇ ਤਾਂ ਦੂਜੀ ਟੋਲਦੇ ਹੋ। ਇਸਤ੍ਰੀ ਨਾਲ ਹੀ ਬੰਧਾਨ ਹੁੰਦਾ ਹੈ। ਏਹੋ ਜੇਹੀ ਇਸਤ੍ਰੀ ਨੂੰ ਕਿਵੇਂ ਨਿੰਦਿਆ ਜਾ ਸਕਦਾ ਹੈ ਕਿ ਜਿਸ ਦੀ ਕੁਖ ਵਿਚੋਂ ਰਾਜੇ ਜੰਮਦੇ ਹਨ ? ਗੁਰਵਾਕ ਇਹ ਹੈ –

"ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ ਭੰਡ ਹੋਵੈ ਬੰਧਾਨੁ ॥
ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

ਸਲੋਕ ਮ: ੧ ਵਾਰ ਆਸਾ ਮ: ੧ ਪਉੜੀ ੧੯

ਜਾਤ ਪਾਤ ਬਾਰੇ ਸ੍ਰੀ ਹਜ਼ੂਰ ਜੀ ਫੁਰਮਾਉਂਦੇ ਹਨ ਕਿ ਹਰ ਇਕ ਵਿਚ ਜੋਤ ਨੂੰ ਜਾਣ।

ਜਾਤ ਕਦੇ ਨਾ ਪੁਛੋ। ਅਗੇ ਜ਼ਾਤ ਨਹੀਂ ਜਾਂਦੀ। ਤੁਕ ਇਹ ਹੈ --

ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ ॥

ਆਸਾ ਮ: ੧ ਪੰਨਾ ੩੪੯

ਇਹ ਸਰੀਰ ਛਡਨ ਮਗਰੋਂ, ਜਿਥੇ ਅਗੇ ਜਾਣਾ ਹੈ ਉਥੇ ਜ਼ਾਤ ਦਾ ਜ਼ੋਰ ਨਹੀਂ ਚਲਨਾ। ਅਗੇ ਨਵੇਂ ਜੀਵਾਂ ਨਾਲ ਵਾਹ ਪੈਣਾ ਹੈ। ਤੁਕ ਇਹ ਹੈ –

ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇਂ ॥

ਵਾਰ ਆਸਾ ਮ: ੧ ਪੰਨਾ ੪੬੯

# ਬਲਦ ਉਤੇ ਧਰਤੀ ਟਿਕੀ ਹੋਏ ਮਤ ਦੀ ਖੰਡਨਾ

ਕਰਦੇ ਹੋਏ ਫੁਰਮਾਂਦੇ ਹਨ ਕਿ ਜੇ ਮੰਨ ਲਈਏ ਕਿ ਧਰਤੀ ਬਲਦ ਦੇ ਆਸਰੇ ਟਿਕੀ ਹੋਈ ਹੈ ਤਾਂ ਬਲਦ ਕੇਹੜੇ ਆਸਰੇ ਤੇ ਖਲੋਤਾ ਹੈ ? ਜੇ ਮੰਨ ਲਈਏ ਕਿ ਬਲਦ ਵੀ ਦੂਜੀ ਧਰਤੀ ਦੇ ਆਸਰੇ ਖਲੋਤਾ ਹੈ ਤਾਂ ਅਖੀਰਲੀ ਧਰਤੀ ਕਾਹਦੇ ਆਸਰੇ ਤੇ ਹੈ ? ਕਿਉਂ ਭੁਲੇਖੇ ਵਿਚ ਪਏ ਹੋਏ ਹੋ ? ਬਲਦ, ਦਇਆ ਦਾ ਪੁਤ੍ਰ ਧਰਮ ਹੈ, ਜਿਸ ਨੇ ਮਰਿਯਾਦਾ ਵਿਚ ਸੰਤੋਖ ਕੇ, ਹਰ ਸ਼ੈ ਨੂੰ ਰਖਿਆ ਹੋਇਆ ਹੈ। ਗੁਰਵਾਕ ਹੈ –

> ਧੌਲੁ ਧਰਮੁ ਦਇਆ ਦਾ ਪੂਤੁ ॥
> ਸੰਤੋਖੁ ਥਾਪਿ ਰਖਿਆ ਜਿਨਿ ਸੂਤਿ, ਜੇ ਕੋ ਬੁਝੈ ਹੋਵੈ ਸਚਿਆਰੁ
> ਧਵਲੈ ਉਪਰਿ ਕੇਤਾ ਭਾਰੁ, ਧਰਤੀ ਹੋਰੁ ਪਰੈ ਹੋਰੁ ਹੋਰੁ ॥
> ਤਿਸ ਤੇ ਭਾਰੁ ਤਲੈ ਕਵਣ ਜੋਰੁ ॥ (ਜਪੁਜੀ ਪਉੜੀ ੧੬)

ਨਾਮ ਕੀ ਹੈ

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਨਾਮ ਚੇਤਨ ਹੋਂਦ ਹੈ ਨਾਮ ਸਦਾ ਸਥਿਰ ਹੈ ਨਾਮ ਸਿਰਜਨਹਾਰ ਸਮਰਥ ਹੈ ਨਾਮ, ਨਿਰਭਉ ਹੈ ਨਾਮ, ਨਿਰਵੈਰ ਹੈ ਨਾਮ, ਮੌਤ ਤੋਂ ਰਹਿਤ ਹੋਂਦ ਹੈ, ਨਾਮ ਅਜੂਨੀ ਹੈ ਨਾਮ, ਸੁਤੇ ਪਰਕਾਸ ਹੈ। ਨਾਮ ਦੇ ਉਪਰਲੇ ਗੁਣ, ਮੂਲ ਮੰਤ੍ਰ ਵਿਚ ਅੰਕਤ ਹਨ, ਜੋ ਇੰਜ ਹੈ –

> "੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
> ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁਜੀ

ਇਹ ਹੋਂਦ ਥਾਪੀ ਨਹੀਂ ਜਾ ਸਕਦੀ ਕੀਤੀ ਨਹੀਂ ਜਾ ਸਕਦੀ ਇਹ ਅਪਨੇ ਆਪ ਵਿਚ ਮਾਇਆ ਤੋਂ ਰਹਿਤ ਹੈ। ਗੁਰਵਾਕ ਇਹ ਹੈ :–

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥ ਜਪੁਜੀ ॥

ਇਸ ਚੇਤੰਨ ਹੋਂਦ ਦਾ ਅੰਤ, ਕਿਸੇ ਨਹੀਂ ਪਾਇਆ। ਕ੍ਰੋੜ ਕਥਨਹਾਰਾਂ ਨੇ ਕ੍ਰੋੜ ਕਥਾਵਾਂ ਕਥੀਆਂ ਹਨ ਪਰ ਉਸ ਦਾ ਅੰਤ ਨਹੀਂ ਲਭਾ। ਇਹ ਹਸਤੀ ਸਾਰੀ ਰਚਨਾ ਨੂੰ ਪਾਲ ਰਹੀ ਹੈ ? ਜੁਗਾਂ ਜੁਗੰਤਰਾਂ ਤੋਂ ਜੀਵ ਖਾਂਦੇ ਆ ਰਹੇ ਹਨ ਪਰ ਦੇਨ ਵਾਲਾ ਦੇ ਰਿਹਾ ਹੈ ਤੇ ਲੈਣ ਵਾਲੇ ਥਕ ਜਾਂਦੇ ਹਨ। ਇਹ ਸਰਬ ਵਿਆਪਕ ਹੋਂਦ ਸਾਰੀ ਰਚਨਾ ਨੂੰ ਹੁਕਮ ਵਿਚ ਟੋਰ ਰਹੀ ਹੈ। ਰਚਨਾ ਦਾ ਰਚਨ ਹਾਰ ਵੇਪਰਵਾਹ ਹੈ ਤੇ ਖਿੜ ਰਿਹਾ ਹੈ। ਗੁਰਵਾਕ ਇਹ ਹੈ –

ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥
ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇ ਪਰਵਾਹੁ ॥

ਜਪੁਜੀ ਪੌੜੀ ੩

ਇਸ ਸਾਰੀ ਰਚਨਾ ਦਾ ਰਚਨਹਾਰ, ਸਦਾ ਸਥਿਰ ਹੈ ਸਦਾ ਮਾਲਕ ਵਡਿਆਈ ਵਾਲਾ ਹੈ। ਓਹ ਤਿਨੇ ਕਾਲ, ਇਕ ਰਸ ਰਹਿੰਦਾ ਹੈ। ਉਸ ਨੇ ਹੀ ਰੰਗਾ ਰੰਗਾਂ ਭਾਂਤ ਭਾਂਤ ਤੇ ਜਿਨਸਾਂ ਦੀ ਮਾਇਆ ਰਚੀ ਹੈ। ਰਚ ਕਰ ਇਸ ਦੀ ਪਾਲਨ ਪੋਸਨ ਕਰ ਰਿਹਾ ਹੈ। ਇਹ

ਉਸਦੀ ਅਮਿਤ ਵਡਿਆਈ ਹੈ। ਜੋ ਉਸ ਨੂੰ ਭਾਵੇ, ਓਹੀ ਹੁੰਦਾ ਹੈ। ਉਸ ਤੇ ਹੁਕਮ ਨਹੀਂ ਕੀਤਾ ਜਾ ਸਕਦਾ। ਓਹ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਹੇ ਨਾਨਕ, ਸਾਨੂੰ ਉਸਦੀ ਰਜ਼ਾ ਵਿਚ ਹੀ ਰਹਿਣਾ ਚਾਹੀਦਾ ਹੈ। ਗੁਰਵਾਕ ਇਹ ਹੈ --

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥"

ਜਪੁਜੀ ਪਉੜੀ ੨੭

ਓਹੁ ਹੋਂਦ ਮੁਢ ਤੋਂ ਹੈ, ਓਹੁ ਹੋਂਦ ਰੰਗ ਰਹਿਤ ਹੈ, ਓਹ ਹਸਤੀ ਆਦ ਰਹਤ ਹੈ, ਓਹੁ ਹਸਤੀ ਨਾਸ਼ ਰਹਤ ਹੈ, ਓਹੁ ਹੋਂਦ ਸਦਾ ਸਦਾ ਇਕ ਰਸ ਰਹਿੰਦੀ ਹੈ॥ ਐਸੀ ਹੋਂਦ ਨੂੰ ਸ੍ਰੀ ਹਜ਼ੂਰ ਨਮਸ਼ਕਾਰ ਕਰਦੇ ਹਨ॥ ਗੁਰਵਾਕ ਹੈ :–

"ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥

ਜਪੁਜੀ ਪਉੜੀ ੩੧

# ਨਾਮ ਪ੍ਰਾਪਤੀ ਦੇ ਸਾਧਨ

ਏਹੋ ਜੇਹੀ ਹੋਂਦ, ਜੋ ਨਿਰੰਕਾਰ, ਸਿਰਜਨਹਾਰ ਤੇ ਪਾਲਨਹਾਰ ਹੈ, ਦਾ ਦਰਬਾਰ ਕਿਵੇਂ ਦਿਸੇ? ਮੂੰਹੋਂ ਕੇਹੜੇ ਬਚਨ ਬੋਲੀਏ ਕਿ ਜਿਨਾਂ ਨੂੰ ਸੁਣ ਪਿਆਰ ਕਰੇ? ਉਤਰ ਵਿਚ ਫੁਰਮਾਉਂਦੇ ਹਨ ਕਿ ਅੰਮ੍ਰਿਤ ਵੇਲੇ, ਉਸ ਸਚੇ ਨਾਮ ਦੀ ਸਿਫਤ ਸਲਾਹ ਕਰੋ। ਦਰਬਾਰ

ਵੀ ਦਿਸ ਪਉ ਤੇ ਪਿਆਰੇ ਵੀ ਹੋ ਜਾਓਗੇ ।। ਗੁਰਵਾਕ ਇਹ ਹੈਂ,-

"ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ" ॥

ਜਪੁਜੀ ਪਉੜੀ ੪

ਉਸ ਗੁਣਾਂ ਦੇ ਭੰਡਾਰ ਦੇ ਗੁਣ ਗਾਵਨ ਨਾਲ ਤੇ ਉਸ ਦੇ ਗੁਣਾ ਦੇ ਭੰਡਾਰ ਨੂੰ ਸੁਣਨ ਨਾਲ ਤੇ ਉਸ ਪ੍ਰਭੂ ਦਾ ਮਨ ਵਿਚ ਪਿਆਰ ਰਖਨ ਨਾਲ, ਦੁਖ ਦੂਰ ਹੋ ਜਾਂਦਾ ਹੈ ਤੇ ਸੁਖ ਘਰ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਗੁਰਵਾਕ ਇਹ ਹੈ :--

"ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ" ॥

ਜਪੁਜੀ ਪਉੜੀ ੫

ਨੇਤ੍ਰਾਂ ਵਿਚ ਡਰ ਦੀਆਂ ਸਲਾਈਆਂ ਪਾਏ ਤੇ ਪਿਆਰ ਦਾ ਸ਼ੀਗਾਰ ਬਣਾਏ ਤਾਂ ਕਿਤੇ ਜਗਿਆਸੂ ਨੂੰ ਲਗਾ ਜਾਣੋ।। ਲਬ, ਲੋਭ, ਹੰਕਾਰ ਵਿਚ ਫਸੀ ਬਿਰਤੀ, ਮਾਇਆ ਵਿਚ ਸਮਾਈ ਰਹਿੰਦੀ ਹੈ। ਇਨ੍ਹਾਂ ਗਲਾਂ ਨਾਲ ਪ੍ਰਭੂ ਪਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਜਾ ਕੇ, ਨਾਮ ਵਿਚ ਪ੍ਰਵੇਸ਼ ਬਿਰਤੀਆਂ ਨੂੰ ਪੁਛੋ ਕਿ ਕਿਨ੍ਹਾਂ ਗਲਾਂ ਕਰਕੇ ਪਤੀ ਮਿਲਦਾ ਹੈ ? ਉਸ ਵਿਚ ਫਰਮਾਉਂਦੇ ਹਨ ਕਿ ਆਪਨੀ ਚਤੁਰਾਈ ਸਿਆਣਪ ਛਡਕੇ ਅਪਨੇ ਆਪ ਨੂੰ ਬਿਨਾਂ ਸ਼ਰਤ ਉਸਨੂੰ ਸਮਰਪਨ ਕਰ ਚਲੀਏ ਤੇ ਉਸਦੀ ਚਰਨੀ ਅਪਨੇ ਚਿਤ ਨੂੰ ਲਾਈਏ, ਜੋ ਕੁਝ ਉਹ ਪਿਆਰ ਪਤੀ ਆਖੇ, ਉਸਨੂੰ ਕਮਾਈਏ, ਤਨ ਤੇ ਮਨ ਉਸਨੂੰ ਅਰਪਨ ਕਰ ਦੇਈਏ, ਇਹ ਹੀ ਸੁਗੰਧੀ ਲਾਣੀ ਹੈ। ਅਪਨਾ ਆਪ ਉੱਕਾ ਮਿਟਾ ਦੇਈਏ ਤਾਂ ਮਾਲਕ ਪ੍ਰਭੂ ਦੀ ਪ੍ਰਾਪਤੀ ਹੁੰਦੀ ਏ,

ਹੋਰ ਕੋਈ ਚਤੁਰਾਈ ਨਹੀਂ ਚਲਦੀ। ਫਿਰ ਮਾਲਕ ਮਿਹਰ ਦੀ ਦੀ ਦ੍ਰਿਸ਼ਟੀ ਕਰਦਾ ਹੈ ਤੇ ਨਾਮ ਵਿਚ ਮਿਲਾ ਲੈਂਦਾ ਹੈ। ਸ਼ਬਦ ਇਹ ਹੈ :—

"ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥
ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁ ਤੇਰੇ ਸਾ ਧਨ ਮਹਲੁ ਨ ਪਾਵੈ ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁ ਤੇਰਾ ਧਾਵੈ ॥
ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ ॥
ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ ਲਾਈਐ ॥ ਏਵ ਕਹਿਹ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥ ਐਸੇ ਰੰਗਰਾਤੀ ਸਹਜ ਕੀ ਮਾਤੀ ਅਹਿ ਨਿਸਿ ਭਾਇ ਸਮਾਣੀ ॥ ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥"

ਤਿਲੰਗ ਮ: ੧ ਪੰਨਾ ੭੨੨

# ਨਾਮ ਜਪਨ ਦੀ ਗੁਰਮਤ ਵਿਧੀ

ਗੁਰੂ ਪਾਤਸ਼ਾਹ, ਨਾਮ ਜਪਨ ਦੀ ਵਿਧੀ ਇਸ ਤਰ੍ਹਾਂ ਫੁਰ-ਮਾਉਂਦੇ ਹਨ। ਗੰਦੇ ਭਾਂਡੇ ਵਿਚ ਜੇ ਦੁਧ ਪਾਈਏ ਤਾਂ ਦੁਧ ਫਿਟ ਜਾਂਦਾ ਹੈ। ਇਸ ਸਬਦ ਵਿਚ ਦ੍ਰਿਸ਼ਟਾਂਤ ਦੁਧ ਨੂੰ ਜਮਾਕਰ ਮਖਨ ਕਢਣ ਦਾ ਲਿਆ ਹੈ ਕਿ ਮਖਨ ਕੀਕੂੰ ਨਿਕਲਦਾ ਹੈ॥ ਨਾਮ ਰੂਪੀ ਅੰਮ੍ਰਿਤ ਮਖਨ ਜੇ ਕਢਨਾ ਚਾਹੁੰਦੇ ਹੋ ਤਾਂ ਇੰਜ ਕਰੋ ਪਹਿਲਾਂ ਭਾਂਡਾਂ ਸਾਫ ਕਰਕੇ ਤੇ ਧੁੱਪ ਵਿਚ ਰਖੋ, ਫਿਰ ਦੁਧ ਭਾਂਡੇ ਵਿਚ ਪਾਓ॥ ਦੁਧ ਵਰਗੇ ਚਿਟੇ ਨਿਰਮਲ ਕਰਮ ਕਰੋ ਤੇ ਜਾਗ ਸੁਰਤ ਦਾ ਲਾਓ ਫਿਰ ਆਸ਼ਾ ਰਹਤ ਰਹੋ। ਕੇਵਲ ਇਕ ਨਿਰੰਕਾਰ ਦਾ ਨਾਮ ਜਪੋ। ਹੋਰ ਕਰਮ ਨਿਸ਼ਫਲ ਹਨ। ਜਦ ਦੁਧ ਜਮ ਜਾਏ ਤਾਂ ਉਸਨੂੰ ਰਿੜ-ਕਨ ਲਈ ਮਨ ਨੂੰ ਇਟੀਆਂ ਬਣਾਓ (ਇਹ ਦੋ ਲਕੜ ਦੇ ਟੁਕੜੇ ਹੁੰਦੇ ਹਨ ਜਿਸ ਨਾਲਰਸੀ ਬਝੀ ਹੁੰਦੀ ਹੈ) ਤੇ ਮਨ ਨੂੰ ਧਾਵਨ ਤੋਂ ਰੋਕਦੇ ਹੋਏ, ਕਾਬੂ ਰਖੋ। ਰਸੀ ਇਹ ਬਣਾਓ ਕਿ ਦੁਧ ਰਿੜਕਦੇ ਹੋਏ ਅਵਿਦਿਆ ਦੀ ਨੀਂਦ ਵਿਚ ਨਾ ਸਵੋਂ। ਦੁਧ ਦਾ ਰਿੜਕਨਾ ਇਹ ਹੈ ਕਿ ਰਸਨਾ ਨਾਲ ਨਾਮ ਜਪੋ। ਇੰਜ ਕਰਨ ਨਾਲ ਅੰਮ੍ਰਿਤ ਰੂਪੀ ਮਖਨ ਪ੍ਰਾਪਤ ਹੁੰਦਾ ਏ। ਦੁਧ ਦ੍ਰਿਸ਼ਟਾਂਤ ਡਬੇ ਦਾ ਦੇਂਦੇ ਹਨ ਕਿ ਜੋ ਭਰਮ ਵਿਚ ਪਏ ਹੋਏ ਲੋਕ ਡਬੇ ਵਿਚ ਪਥਰ ਦੇ ਟੋਟੇ ਰਖ ਕਰ ਤੇ ਉਨ੍ਹਾਂ ਪਥਰਾਂ ਨੂੰ ਡਬੇ ਸਣੇ ਰੋਜ ਇਸ਼ਨਾਨ ਕਰਾਂਦੇ ਹਨ ਤੇ ਇਸਨੂੰ ਉਹ ਠਾਕੁਰ ਪੂਜਾ ਆਖਦੇ ਹਨ। ਇਸ਼ਨਾਨ ਕਰਨ ਮਗਰੋਂ, ਉਨ੍ਹਾਂ ਪਥਰ ਦੇ ਟੋਟਿਆ ਨੂੰ, ਫੁਲ ਆਦਿਕ ਚਾੜਕਰ ਪੂਜਾ ਕਰਦੇ ਹਨ। ਗੁਰੂ ਸਾਹਿਬ ਜੀ ਫੁਰਮਾਂਉਂਦੇ ਹਨ ਕਿ ਇਹ ਨਿਰਾ ਵੈਹੱਮ ਹੈ। ਇਸ ਨਾਲ ਕੁਝ ਨਹੀਂ ਸਉਰਦਾ॥ ਪੂਜਾ ਉਸ ਪਰਮੇਸ਼ਰ ਦੀ ਇਸ ਤਰ੍ਹਾਂ ਕਰੋ। ਮਨ ਨੂੰ ਡਬਾ ਬਣਾਓ ਤੇ ਇਸ ਮਨ ਰੂਪੀ ਡਬੇ ਨੂੰ ਰੋਜ਼ਾਨਾ

ਸਤ ਸੰਗਤ ਦੇ ਸਰੋਵਰ ਵਿਚ ਇਸ਼ਨਾਨ ਕਰਾਓ, ਪ੍ਰੇਮ ਭਾਵਨਾ ਦੇ ਫੁਲ ਚਾੜ੍ਹੋ, ਪੂਜਾ ਇਹ ਹੈ ਕਿ ਅਪਨੇ ਪ੍ਰਾਣ ਤਕ ਅਰਪਨ ਕਰੋ। ਇਹ ਹੈ ਬਿਧੀ ਮਾਲਕ ਦੇ ਨਾਮ ਜਪਨ ਦੀ। ਗੁਰਵਾਕ ਇਹ ਹੈ :-

"ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥
ਜਪਹੁ ਤ ਏਕੋ ਨਾਮਾ ॥
ਅਵਰਿ ਨਿਰਾਫਲ ਕਾਮਾ ॥ਰਹਾਉ॥
ਇਹੁ ਮਨੁ ਈਟੀ ਹਾਥਿ ਕਰਹੁ ਪੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ ॥
ਮਨੁ ਸੰਪਟੁ ਜਿਤੁ ਸਤਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ੍ਹਿ ਬਿਧਿ ਸਾਹਿਬੁ ਰਵਤੁ ਰਹੈ" ॥
ਰਾਗ ਸੂਹੀ ਮਈ ਪੰਨਾ ੭੨੮

ਨਾਮ ਜਪਨ ਦੀ ਗੁਰਮਤ ਵਿਧੀ

ਜਪਜੀ ਸਾਹਿਬ ਵਿਚ ਇੰਜ ਫੁਰਮਾਈ ਹੈ। ਦ੍ਰਿਸ਼ਟਾਤ ਇਥੇ ਸੁਨਿਆਰ ਤੇ ਉਸਦੀ ਭਠੀ ਦਾ ਲਿਆ ਹੈ। ਭਠੀ ਇਹ ਹੋਵੇ ਕਿ ਇੰਦ੍ਰੀਆਂ ਨੂੰ ਵਸ ਕਰੇ। ਧੀਰਜ ਸੁਨਿਆਰ ਵਰਗਾ ਬਣਾਵੇ ॥ ਲੋਹੇ ਦੀ ਚਪਟੀ, ਜਿਸ ਉਤੇ ਸੋਨਾ ਕੁਟੀਦਾ ਹੈ, ਓਹ ਮਤ ਦੀ ਬਣਾਵੇ। ਕੁਟਣ ਲਈ ਹਥੋੜਾ, ਗਿਆਨ ਦਾ ਬਣਾਵੇ। ਧੋਖਣੀ, ਡਰ ਦੀ ਬਣਾਵੇ। ਅਗਨੀ ਸਤਿਗੁਰੂ ਦੀ ਸੇਵਾ ਕਰੇ ਇਹ ਹੀ ਤਪ ਹੈ। ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਨੁ। ਭਾਂਡਾ ਪ੍ਰੇਮ ਦਾ ਬਣਾਵੇ। ਇਸ ਵਿਚ ਨਾਮ ਰੂਪੀ ਸੋਨਾ ਢਾਲੇ ਸੁਰਤ, ਮਤ ਤੇ ਮਨ ਨੂੰ ਸ਼ਬਦ ਰੂਪੀ ਸਚੀ ਟਕਸਾਲ ਵਿਚ ਘੜੇ ॥ ਗੁਰਵਾਕ ਇਹ ਹੈ :-

"ਜਤੁ ਪਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥

ਭਾਂਡਾ ਭਾਉ ਅੰਮ੍ਰਿਤ ਤਿਤੁ ਢਾਲਿ ॥
ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮ ਤਿਨ ਕਾਰ ॥

ਜਪੁਜੀ ਪਉੜੀ ੩੮ ਪੰਨਾ ੮

ਕੇਵਲ ਕਹਣ ਤੇ ਕਥਣ ਨਾਲ, ਕੇਵਲ ਬੇਅੰਤ ਪੁਸਤਕਾਂ ਪੜ੍ਹਨ ਨਾਲ, ਸ਼ਰੀਰ ਦੀ ਸੁਚਮ ਨਾਲ, ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ, ਜਦ ਤਾਈਂ ਕਿ ਪ੍ਰੇਮਾ ਭਗਤੀ ਨਾ ਕਰੇ ॥ ਤੁਕ ਹੈ :-

"ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥"

ਸਿਰੀ ਰਾਗ ਮ: ੬ ਪੰਨਾ ੫੬

ਮਾਇਆ ਵਿਚ ਮਤੇ ਮਨ ਨੂੰ ਹਲੂਣਾ ਦੇਂਦੇ ਹੋਏ ਸਾਹਿਬ ਜੀ ਫੁਰਮਾਂਉਂਦੇ ਹਨ ਕਿ ਹੇ ਅੰਧੇ, ਝੂਠੇ ਕੁਤੇ ਮਨ। ਇਹ ਗਲ ਸੁਣ, ਬਿਨਾ ਬੋਲੇ ਸਚਾ ਸਿਰਜਨਹਾਰ ਬੁਝਿਆ ਜਾਂਦਾ ਹੈ। ਤੁਕ ਇਹ ਹੈ :-

"ਸੁਣਿ ਮਨ ਅੰਧੇ ਕੁਤੇ ਕੂੜਿਆਰੁ ॥
ਬਿਨੁ ਬੋਲੇ ਬੂਝੀਐ ਸਚਿਆਰ" ॥

ਧਨਾਸਰੀ ਮ: ੧ ਪੰਨਾ ੬੬੨

ਜੇਹੜਾ ਵੀ ਨਾਮ, ਬਿਨਾਂ ਰਸਨਾ ਤੇ ਹਿਰਦੇ ਵਿਚ ਜਪਦਾ ਹੈ, ਓਹ ਕੋਈ ਹੀ ਜਾਣਦਾ ਹੈ ਕਿ ਨਾਮ ਕੀ ਹੈ॥ ਇਹਨੂੰ ਇਹ ਸੋਝੀ ਹੁੰਦੀ ਹੈ, ਉਸ ਤੇ ਦਾਤੇ ਦੀ ਬਖਸ਼ਸ਼ ਹੁੰਦੀ ਏ, ਉਸ ਦੀ ਮੂੰਹ ਦੀ ਕਥਨੀ ਨਿਰਸੰਦੇਹ ਰਹਿ ਜਾਂਦੀ ਏ॥ ਤੁਕ ਇਹ ਹੈ :--

"ਬਿਨੁ ਜਿਹਵਾ ਜੋ ਜਪੈ ਹਿਆਇ ॥
ਕੋਈ ਜਾਣੈ ਕੈਸਾ ਨਾਉ ॥

ਕਥਨੀ ਬਦਨੀ ਰਹੈ ਨਿਭਰਾਤਿ ॥
ਸੋ ਬੂਝੈ ਹੋਵੈ ਜਿਸੁ ਦਾਤਿ ॥"

ਮਲਾਰ ਮ: ੧ ਪੰਨਾ ੧੨੫੬

ਕੇਵਲ ਰਸਨਾ ਨਾਲ, ਜਿਸ ਰਸਨਾ ਨਾਲ ਕਿ ਹਿਰਦਾ ਵੀ ਨਾਮ ਨਹੀਂ ਜਪਦਾ ਤੇ ਜਿਸ ਰਸਨਾ ਨਾਲ ਕਿ ਕਰਮ, ਗੁਰੂ ਆਸ਼ੇ ਅਨੁਸਾਰ ਨਹੀਂ ਢਾਲਦਾ, ਐਸੀ ਰਸਨਾ ਨਾਲ, ਨਾਮ ਜਪਨ ਦਾ ਫਲ ਨਹੀਂ ਮਿਲ ਸਕਦਾ। ਫਲ ਇਹ ਕਿ ਮਾਇਆ ਦੇ ਬੰਧਨ ਨਹੀਂ ਛੁਟ ਸਕਦੇ ਤੇ ਹਉਮੈ ਦੂਰ ਨਹੀਂ ਹੋ ਸਕਦੀ ਤੇ ਜੀਵ ਭਰਮ ਵਿਚ ਭਟਕਦਾ ਰਹਿੰਦਾ ਹੈ। ਗੁਰਵਾਕ ਇਹ ਹੈ :--

"ਰਵਨੀ ਰਵੈ ਬੰਧਨ ਨਹੀਂ ਤੂਟਹਿ ਵਿਚਿ ਹਉਮੈ ਭਰਮੁ ਨ ਜਾਈ" ॥ ਆਸਾ ਮ: ੧ ਪੰਨਾ ੩੫੩

ਹਉਮੈ ਕਿਵੇਂ ਦੂਰ ਹੁੰਦੀ ਏ ?

ਇਸਦੇ ਉਤ੍ਰ ਵਿਚ ਫੁਰਮਾਉਂਦੇ ਹਨ ਕਿ ਜੇ ਪੂਰੇ ਸਤਿਗੁਰੂ ਦਾ ਮਿਲਾਪ ਹੋ ਜਾਏ ਤਾਂ ਪੂਰਾ ਸਤਿਗੁਰੂ ਨਾਮ ਜਪਨ ਦੀ ਵਿਧੀ ਦਰਸਾਉਂਦਾ ਹੈ, ਉਸ ਵਿਧੀ ਅਨੁਸਾਰ ਨਾਮ ਜਪਨ ਨਾਲ ਹਉਮੈ ਟੁਟ ਜਾਂਦੀ ਹੈ ਤੇ ਜੀਵ ਪ੍ਰਵਾਨ ਹੁੰਦਾ ਹੈ। ਤੁਕ ਇਹ ਹੈ–

"ਸਤਿਗੁਰ ਮਿਲੈ ਤ ਹਉਮੈ ਤੂਟੈ ਤਾ ਕੋ ਲੇਖੈ ਪਾਈ ॥"

ਆਸਾ ਮ: ੧ ਪੰਨਾ ੩੫੩

ਗੁਰਮਤ ਦਰਸਾਉਂਦੀ ਹੈ ਕਿ ਜਦ ਤਾਂਈ ਹਉਮੈ ਦਾ ਨਾਸ ਨਹੀਂ ਹੁੰਦਾ ਤਦ ਤਾਂਈ ਨਿਜ ਸਰੂਪ ਦੀ ਲਖਤਾ ਨਹੀਂ ਹੋ ਸਕਦੀ ॥ ਗੁਰਵਾਕ ਇਹ ਹੈ –

"ਹਉਮੈ ਜਾਈ ਤਾ ਕੰਤ ਸਮਾਈ ॥

ਤਉ ਕਾਮਣਿ ਪਿਆਰੇ ਨਵ ਨਿਧਿ ਪਾਈ" ॥

ਰਾਗ ਸੂਹੀ ਮ: ੧ ਪੰਨਾ ੭੫੦

ਹਉਮੈ ਕੀ ਹੈ ?

ਹਉਮੈ ਦੀ ਇਹ ਜ਼ਾਤ ਹੈ ਕਿ ਇਹ ਹਉਮੈ ਹਉਮੈ ਦੇ ਕਰਮ ਕਰਾਉਂਦੀ ਹੈ। ਹਉਮੈ ਦਾ ਅਖਰੀ ਅਰਥ ਹੈ, ਹਉ ਹਉ ਤੇ ਮੈਂ ਮੈਂ, ਭਾਵ ਹਰ ਥਾਂ ਆਪਨੀ ਵਖਰੀ ਆਪਨਤ ਬਣਾ ਲੈਨੀ। ਸਾਹਿਬ ਜੀ ਫੁਰਮਾਉਂਦੇ ਹਨ ਕਿ ਇਹ ਜੀਵ ਕੀ ਆਪਨੀ ਵਖਰੀ ਅਪੱਨਤ ਹੀ, ਬੰਧਨਾ ਵਿਚ ਪਾ ਰਹੀ ਹੈ ਤੇ ਜੂਨੀਆ ਵਿਚ ਭਵਾਟੀਆਂ ਦੇ ਰਹੀ ਹੈ। ਪ੍ਰਸ਼ਨ ਹੋਇਆ ਕਿ ਇਹ ਹਉਮੈ ਕਿਥੋਂ ਉਪਜਦੀ ਹੈ ਤੇ ਕੇਹੜੇ ਸਾਧਨਾ ਨਾਲ ਦੂਰ ਹੁੰਦੀ ਏ ? ਉੱਤ੍ਰ ਵਿਚ ਫੁਰਮਾਉਦੇ ਹਨ ਕਿ ਇਹ ਹੁਕਮ ਅੰਦਰ ਹੋਈ ਹੈ, ਇਸ ਅਧੀਨ ਹੋਏ ਜੀਵ, ਪਏ ਸੁਭਾਵਾਂ ਅਨੁਸਾਰ, ਜਨਮ ਮਰਨ ਵਿਚ ਫਿਰ ਰਹੇ ਹਨ। ਹਉਮੈ ਭਾਵੇਂ ਵਡਾ ਰੋਗ ਹੈ ਪਰ ਇਸਦਾ ਦਾ ਦਾਰੂ ਵੀ ਹੈ। ਦਾਰੂ ਇਹ ਹੈ ਕਿ ਜੇ ਕ੍ਰਿਪਾ ਹੋ ਜਾਏ ਤਾਂ ਗੁਰੂ ਦੇ ਸ਼ਬਦ ਦੀ ਕਮਾਈ, ਜੀਵ ਕਰਨ ਲਗ ਜਾਂਦਾ ਹੈ। ਗੁਰੂ ਪਾਤਸ਼ਾਹ ਫੁਰਮਾਉਂਦ ਹਨ ਕਿ ਹੇ ਪ੍ਰਭੂ ਦੇ ਦਾਸੋ ਇਸ ਬਿਧੀ ਨਾਲ ਹਉਮੈ ਦਾ ਦੁਖ, ਦੂਰ ਹੋ ਜਾਂਦਾ ਏ ॥ ਗੁਰਵਾਕ ਹੈ–

"ਹਉਮੈ ਏਹ ਜਾਤਿ ਹੈ ਹਉਮੈ ਕਰਮ ਕਮਾਹਿ ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥
ਹਉਮੈ ਕਿਥਹੁ ਉਪਜੈ ਕਿਤੁ ਸੰਜਮਿ ਇਹ ਜਾਇ ॥
ਹਉਮੈ ਏਹੁ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਜਾਹਿ ॥

ਵਾਰ ਆਸਾ ਮਹਲਾ ੧ ਪੰਨਾ ੪੬੭

ਹਉਮੈ ਦੂਰ ਕਰਨ ਦਾ ਸਾਧਨ :

ਉਸ ਪ੍ਰਭੂ ਦੇ ਗੁਣ ਗਾਵਣ ਨਾਲ, ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ ਤੇ ਇਹ ਬਿਨਸ ਜਾਂਦਾ ਹੈ ਇਸਦਾ ਜ਼ਹਿਰ ॥ ਤੁਕ ਹੈ--

ਗੁਨ ਗਾਵਤ ਤੇਰੀ ਉਤਰਸਿ ਮੈਲੁ ॥
ਬਿਨਸਿ ਜਾਇ ਹਉਮੈ ਬਿਖੁ ਫੈਲੁ ॥

ਗਉੜੀ ਸੁਖਮਨੀ ਮ: ੫ ਪੰਨਾ ੨੮੯

# ਧਿਆਨ

ਗੁਰਮਤ ਵਿਚ ਤਸਵੀਰ ਦਾ ਧਿਆਨ, ਕਿਸੇ ਬੁਤ ਦਾ ਧਿਆਨ, ਕਿਸੇ ਅਸਲ ਫੋਟੋ ਦਾ ਧਿਆਨ, ਕਿਸੇ ਜੀਉਂਦੀ ਜਾਗਦੀ ਦੇਹ ਦਾ ਧਿਆਨ, ਕਿਸੇ ਅਸਥੂਲ ਸ਼ੈ ਦਾ ਧਿਆਨ, ਖੰਡਨ ਹੈ। ਕੇਵਲ ਇਕ, ਜੋ ਨਿਰਅਕਾਰ ਹੈ, ਨਿਰਅਹਾਰ ਹੈ, ਨਿਰਆਸਰਾ ਹੈ, ਨਿਰਬਿਕਾਰ ਤੇ ਨਿਰਲੇਪ ਹੈ, ਉਸ ਉਤੇ ਧਿਆਨ ਜੋੜਨ ਲਈ ਫ਼ੁਰਮਾਉਂਦੀ ਹੈ। ਮੂਲ ਮੰਤ੍ਰ ਦੇ ਵਿਚ ਜੋ ਐਸੀ ਹਸਤੀ ਦੇ ਗੁਣ ਹਨ, ਉਨ੍ਹਾਂ ਗੁਣਾ ਦੇ ਅਰਥ ਭਾਵ ਵਿਚ ਮਨ ਨੂੰ ਜੋੜਨ ਨਾਲ, ਧਿਆਨ ਪਕ ਜਾਂਦਾ ਹੈ। ਧਿਆਨ ਨੂੰ ਸੁਰਤ ਵੀ ਆਖਦੇ ਹਨ। ਸੁਰਤ ਨੂੰ ਗੁਰੂ ਦੇ ਸ਼ਬਦ ਦੇ ਅਰਥ ਭਾਵ ਵਿਚ ਜੋੜਨ ਨਾਲ, ਜਗਿਆਸੂ ਦਾ ਧਿਆਨ ਪਕ ਜਾਂਦਾ ਹੈ। ਗੁਰੂ ਸਾਹਿਬ ਫ਼ੁਰਮਾਉਂਦੇ ਹਨ ਕਿ ਹੇ ਪ੍ਰਾਣਧਾਰੀਓ। ਕੇਵਲ ਇਕ ਦਾ ਨਾਮ ਧਿਆਵੋ ਤੇ ਆਪਨੀ ਆਬਰੂ ਨਾਲ ਨਿਜ ਸਰੂਪ ਵਿਚ ਪ੍ਰਵੇਸ਼ ਕਰੋ ॥ ਤੁਕ ਹੈ--

"ਪ੍ਰਾਣੀ ਏਕੋ ਨਾਮੁ ਧਿਆਵਹੁ ॥ ਆਪਨੀ ਪਤਿ ਸੇਤੀ ਘਰਿ ਜਾਵਹੁ" ॥

ਮਲਾਰ ਮ: ੧ ਪੰਨਾ ੧੨੫੪

ਉਹ ਇਕ ਕੌਣ ਹੈ ! ਇਸ ਦੇ ਉਤ੍ਰ ਵਿਚ ਫ਼ੁਰਮਾਨ ਹੈ ਕਿ

ਜਿਸ ਨੇ ਸਾਰੀ ਰਚਨਾ ਰਚੀ ਹੈ ਤੇ ਜਿਸਨੇ ਸਾਰੇ ਅਕਾਰ ਬਣਾਏ ਹਨ, ਉਹੀ ਇਕ ਹੈ, ਜਿਸਦਾ ਕਿ ਧਿਆਨ ਧਰਨਾ ਹੈ। ਤਾਂਤੇ ਹੇ ਗੁਰਮੁਖੋ ! ਜੋ ਬੇਅੰਤ ਹੈ ਤੇ ਜਿਸਦਾ ਅੰਤ ਤੇ ਪਾਰਾਵਾਰ ਨਹੀਂ, ਉਸੇ ਦਾ ਹੀ ਧਿਆਨ ਪਕਾ ਕਰੋ। ਤੁਕ ਹੈ--

ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ ॥
ਗੁਰਮੁਖਿ ਬੇਅੰਤ ਧਿਆਈਐ ਅੰਤੁ ਨ ਪਾਰਾਵਾਰੁ ॥"

ਦਖਣੀ ਓਅੰਕਾਰ ਮ: ੧ ਪੰਨਾ ੯੩੬

ਜੋ ਹਸਤੀ ਨਿਰਆਸਰਾ, ਨਿਰਅਹਾਰ, ਨਿਰਭਉ ਤੇ ਨਿਰਲੇਪ ਹੈ, ਉਸਦਾ ਧਿਆਨ ਧਰਨਾ ਚਾਹੀਦਾ ਹੈ। ਤੁਕ ਹੈ--

"ਨਿਗੰਲਬੁ ਨਿਰਹਾਰੁ ਨਿਹਕੇਵਲੁ ਨਿਰਭਉ ਤਾੜੀ ਲਾਵੈ" ॥

ਪ੍ਰਭਾਤੀ ਮ: ੧ ਪੰਨਾ ੬੩੩੨

(ਨੋਟ) ਜੋਗ ਭਾਸ਼ਾ ਵਿਚ 'ਧਿਆਨ' ਨੂੰ ਤਾੜੀ ਆਖਦੇ ਹਨ।

ਜੋ ਜਪੁਜੀ ਸਾਹਿਬ ਦੀਆਂ ਚਾਰ ਪਉੜੀਆਂ ਸੁਣਿਐ ਦੀਆਂ ਤੇ ਚਾਰ ਪਉੜੀਆਂ ਮੰਨੈ ਦੀਆਂ, ਜੀਵਨ ਵਿਚ ਘਟਾਉਂਦੇ ਹਨ, ਓਹ ਪੰਚ ਹਨ। ਐਸੇ ਪੰਚਾਂ ਦਾ ਧਿਆਨ ਕੇਵਲ, ਇਕ ਗੁਰੂ ਜੋ ਨਿਰੰਕਾਰ ਹੈ, ਓਹੀ ਹੁੰਦਾ ਹੈ। ਓਹ ਹੋਰ ਕਿਸੇ ਦਾ ਧਿਆਨ ਨਹੀਂ ਧਰਦੇ ॥ ਤੁਕ ਇਹ ਹੈ--

ਪੰਚਾ ਕਾ ਗੁਰੁ ਏਕੁ ਧਿਆਨੁ ॥ ਜਪੁਜੀ ਪਉੜੀ ੧੬

ਧਿਆਨ ਪਕਾਨ ਦਾ ਸਾਧਨ :—

ਉਸ ਸਿਰਜਨਹਾਰ, ਪਾਲਨਹਾਰ, ਬਖਸ਼ਨਹਾਰ ਤੇ ਨਿਰੰਕਾਰ ਦੇ ਗੁਣਾਂ ਨੂੰ ਸੁਣਨ ਨਾਲ, ਉਸ ਸਹਜ ਸਰੂਪ ਵਿਚ ਧਿਆਨ ਲਗ ਜਾਂਦਾ ਹੈ। ਉਸਦੇ ਗੁਣਾਂ ਦੇ ਅਰਥ ਭਾਵ ਵਿਚ, ਮਨ ਨੂੰ ਜੋੜਨ ਨਾਲ ਧਿਆਨ ਲਗ ਜਾਂਦਾ ਹੈ ਤੇ ਪਕ ਜਾਂਦਾ ਹੈ। ਤੁਕ ਇਹ ਹੈ--

"ਸੁਣਿਐ ਲਾਗੈ ਸਹਿਜ ਧਿਆਨੁ" ॥

ਜਪੁਜੀ ਪਉੜੀ ੧੦

ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀਆਂ ਮਨੋਕਲਪਤ ਤਸਵੀਰਾਂ ਦਾ ਧਿਆਨ, ਜੋ ਪੰਥ ਵਿਚ ਪਰਚਾਰਿਆ ਜਾ ਰਿਹਾ ਹੈ, ਇਹ ਗੁਰਮਤ ਦੇ ਉਲਟ ਹੈ। ਗੁਰਮਤ ਫੁਰਮਾਉਂਦੀ ਹੈ ਕਿ ਸਤਿਗੁਰੂ ਨੂੰ ਸਾਰਾ ਜਗਤ ਦੇਖਦਾ ਹੈ ਪਰ ਵੇਖਣ ਨਾਲ ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ। ਜਦ ਤਾਂਈ ਗੁਰੂ ਦੇ ਸ਼ਬਦ ਦੀ ਕਮਾਈ ਨਾਂ ਕੀਤੀ ਜਾਏ, ਮਾਇਆ ਦੇ ਪ੍ਰਭਾਵ ਤੋਂ ਜੀਵ ਛੁਟ ਨਹੀਂ ਸਕਦਾ॥ ਤੁਕ ਇਹ ਹੈ:-

"ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥

ਵਾਰ ਵਡਹੰਸ ਮ: ੪ ਪਉੜੀ ਕੀ ਪੰਨਾ ੫੯੪

ਤਸਵੀਰਾਂ ਤਾਂ, ਮਨੋ ਕਲਪਤ ਹਨ। ਜੇ ਸਤਿਗੁਰੂ ਜੀ ਦੀ ਦੇਹ ਪਰਤਖ ਵੀ ਹੋਵੇ, ਉਸ ਦੇ ਵੇਖਨ ਨਾਲ ਵੀ ਮੁਕਤੀ ਨਹੀਂ ਮਿਲ ਸਕਦੀ। ਜੇ ਕੇਵਲ ਸਤਿਗੁਰੂ ਜੀ ਦੀ ਦੇਹ ਦੇ ਵੇਖਣ ਨਾਲ ਮੁਕਤੀ ਮਿਲਦੀ ਹੁੰਦੀ ਤਾਂ ਸਤਿਗੁਰੂ ਨਾਨਕ ਪਾਤਸ਼ਾਹ ਜੀ ਨੂੰ ਸੰਸਾਰ, ਭੂਤਨਾ ਤੇ ਬੇਤਾਲਾ ਨਾ ਆਖਦਾ। ਸ੍ਰੀ ਹਜੂਰ ਆਪਨੀ ਹਡਬੀਤੀ ਫੁਰਮਾਉਂਦੇ ਹਨ ਕਿ ਕੋਈ ਮੈਨੂੰ ਭੂਤਨਾ ਆਖਦਾ ਹੈ ਤੇ ਕੋਈ ਬੇਤਾਲਾ ਆਖਦਾ ਹੈ, ਕੋਈ ਆਦਮੀ ਆਖਦਾ ਹੈ। ਹਜ਼ੂਰ ਦੀ ਤੁਕ ਇਹ ਹੈ:-

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ ॥
ਕੋਈ ਆਖੈ ਆਦਮੀ ਨਾਨਕੁ ਵੇਚਾਰਾ" ॥

ਮਾਰੂ ਮ: ੧ ਪੰਨਾ ੯੯੧

ਹੋਰ ਤਾਂ ਹੋਰ ਗਲ ਰਹੀ, ਸ੍ਰੀ ਹਜ਼ੂਰਾ ਦੇ ਪੁਤ੍ਰਾਂ ਨੇ ਆਪਣੇ ਪੂਜਯ ਗੁਰੂ ਪਿਤਾ ਦੀ ਸ਼ਾਨ ਵਿਚ "ਸਤਰਾ" "ਬਹੁੜਗਾਂ" ਵਰਗੀ ਅਯੋਗ ਸ਼ਬਦ ਵਰਤੇ। ਪਿਤਾ ਨੇ, ਨਿਰੰਕਾਰੀ ਜੋਤ ਨੂੰ ਚਪੇੜਾ ਮਾਰੀਆਂ। ਜਦ ਤਾਂਈ ਗੁਰੂ ਨਾਨਕ ਪਾਤਸ਼ਾਹ ਦੇ ਸ਼ਬਦ ਦੀ ਕਮਾਈ, ਮਾਤਾ ਪਿਤਾ ਤੇ ਸਸ ਸਹੁਰੇ ਨਹੀਂ ਕੀਤੀ ਤੇ ਪੁਤ੍ਰ ਤੇ ਜਵਾਈ ਦੀ ਭਾਵਨਾ ਵਿਚ ਰਹੇ ਤਦ ਤਾਂਈ ਮੁਕਤੀ ਨਹੀਂ ਹੋਈ। ਇਹ ਵਡਾ ਭੁਲੇਖਾ ਪਾਇਆ ਜਾ ਰਿਹਾ ਹੈ ਕਿ ਕੇਵਲ ਮਨਘੜਤ ਤਸਵੀਰਾਂ ਤੇ ਧਿਆਨ ਜੋੜੋ ਤੇ ਸਫਲਤਾ ਹੋ ਜਾਏਗੀ। ਐਸੇ ਪਰਚਾਰ ਦੀ, ਜੇ ਪੂਰੇ ਜੋਸ਼ ਨਾਲ ਰੋਕ ਥਾਮ ਨਾਂ ਕੀਤੀ ਗਈ ਤਾਂ ਸਿਟਾ ਇਹ ਨਿਕਲੇਗਾ ਕਿ ਜਿਸ ਬੁਤ ਪਰਸਤੀ ਵਿਚੋਂ ਗੁਰੂ ਪਾਤਸ਼ਾਹ ਜੀ ਨੇ ਕਢਿਆਸੀ ਪੰਥ ਉਸੀ ਵਿਚ ਮੁੜ ਪੈ ਜਾਏਗਾ। ਜਿਸ ਮਸੱਵਰ ਨੇ ਕਿਸੇ ਦੇ ਪਿਤਾ ਨੂੰ ਕਦੇ ਨਾਂ ਵੇਖਿਆ ਹੋਵੇ ਤੇ ਉਹ ਤਸਵੀਰ ਬਣਾਉਨ ਵਾਲਾ, ਉਸਦੇ ਪਿਤਾ ਦੀ ਮਨੋ ਕਲਪਤ ਤਸਵੀਰ ਖਿਚ ਕੇ ਉਸਦੇ ਪਾਸ ਲਿਆਵੇ ਤੇ ਆਖੇ ਇਹ ਆਪ ਦੇ ਪਿਤਾ ਦੀ ਤਸਵੀਰ ਹੈ, ਕੀ ਇਹ ਗਲ ਮੰਨਣ ਯੋਗ ਹੋ ਸਕਦੀ ਹੈ ? ਸਾਡੇ ਗੁਰੂ ਪਾਤਸ਼ਾਹ ਦੀਆਂ ਅਨੇਕ ਪਰਕਾਰ ਦੀਆਂ ਭਿਨ ਭਿਨ ਸ਼ਕਲਾਂ ਵਾਲੀਆਂ ਮਨੋ ਕਲਪਤ ਬਣਾਈਆਂ ਤਸਵੀਰਾਂ ਦਾ ਧਿਆਨ, ਸਾਡੇ ਆਪੂ ਬਣੇ "ਸੰਤਾ" ਵਲੋਂ ਧਰਾਇਆ ਜਾ ਰਿਹਾ ਹੈ ਪੰਥ ਸਾਵਧਾਨ ਹੋਵੇ।

ਗੁਰੂ ਤੇ ਗੁਰੂ ਦੀ ਉਚਾਰੀ ਹੋਈ ਗੁਰਬਾਣੀ ਇਕ ਹੈ।
ਇਹ ਬਾਣੀ ਧੁਰ ਤੋਂ ਗੁਰੂ ਹਿਰਦੇ ਵਿਚ ਉਚਰੀ ਹੈ।
ਕੀ ਫਿਰ ਕਿਸੇ ਦੇਹਧਾਰੀ ਗੁਰੂ ਦੀ ਲੋੜ ਹੈ ?

ਇਹ ਮੰਨੀ ਪ੍ਰਮੰਨੀ ਗਲ ਹੈ ਕਿ ਜੋ ਇਸ਼ਟ ਗੁਰੂ ਦਾ ਹੁੰਦਾ ਹੈ, ਓਹੀ ਇਸ਼ਟ ਉਸਦੇ ਸਿਖ ਦਾ ਹੁੰਦਾ ਹੈ। ਅਸੀਂ ਵੀਚਾਰ ਕਰਨੀ

ਹੈ ਕਿ ਸਾਡੇ ਗੁਰੂ ਨਾਨਕ ਪਾਤਸ਼ਾਹ ਜੀ ਦਾ ਗੁਰੂ ਕੌਣ ਸੀ ਤੇ ਸਾਨੂੰ ਗੁਰੂ ਪਾਤਸ਼ਾਹ ਨੇ ਕੇਹੜੇ ਗੁਰੂ ਦੀ ਸ਼ਰਨ ਪਕੜਨ ਲਈ ਉਪਦੇਸ਼ ਕੀਤਾ ਹੈ ? ਆਓ ! ਗੁਰੂ ਨਾਨਕ ਪਾਤਸ਼ਾਹ ਜੀ ਨੂੰ ਹੀ ਪੁਛੀਏ। ਕਿਸੇ ਇਤਿਹਾਸ ਦੀ ਸ਼ਰਨ ਲੈਣ ਦੀ ਲੋੜ ਨਹੀਂ ॥ ਕਿਸੇ ਹੋਰ ਪੁਸਤਕ ਦੇ ਵੀਚਾਰਨ ਦੀ ਲੋੜ ਨਹੀਂ। ਸਿਖਾਂ ਨੇ ਇਹ ਪ੍ਰਸ਼ਨ ਗੁਰੂ ਪਾਤਸ਼ਾਹ ਨੂੰ, ਸਿਧ ਗੋਸਟ ਵਿਚ ਪੁਛਿਆ। ਪੁਛ ਕਰਦੇ ਹਨ ਕਿ ਆਪ ਦਾ ਗੁਰੂ ਕੌਣ ਹੈ। ਆਪ ਦਾ ਅਸਲ ਕੌਣ ਹੈ,

"ਕਵਣੁ ਮੂਲ ਕਵਣ ਮਤਿ ਵੇਲਾ ॥
ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ ॥"

ਸਿਧ ਗੋਸਟਿ ਮ: ੧ ਪੰਨਾ ੯੪੩

ਉਤ੍ਰ ਵਿਚ ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਸਾਡਾ ਮੂਲ ਭਾਵ ਅਸਲਾ, ਓਹੁ ਹੈ ਜਿਸਨੇ ਕਿ ਪ੍ਰਾਨਧਾਰੀ ਜੀਵ ਬਣਾਏ ਹਨ ਤੇ ਅਸੀਂ ਸਤਗੁਰ ਦੀ ਮਤ ਦੇ ਧਾਰਨੀ ਹਾਂ ॥ ਅਪਨਾ ਗੁਰੂ ਅਸੀਂ ਸ਼ਬਦ ਨੂੰ ਬਣਾਇਆ ਹੈ ਤੇ ਸ਼ਬਦ ਵਿਚ ਸੁਰਤ ਨੂੰ ਜੋੜਨਾ, ਚੇਲਾ ਬਣਾਇਆ ਹੈ। ਗੁਰਵਾਕ ਹੈ:–

ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥
ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥"

ਸਿਧ ਗੋਸਟਿ ਮ: ੧ ਪੰਨਾ ੯੪੩

ਜਿਸ ਸ਼ਬਦ ਨੂੰ ਗੁਰੂ ਪਾਤਸ਼ਾਹ ਨੇ ਗੁਰੂ ਬਣਾਇਆ ਹੈ, ਓਹ ਸ਼ਬਦ ਗੁਰੂ ਹਿਰਦੇ ਵਿਚ ਧੁਰੋ ਉਤਰਿਆ ਹੈ ਤੇ

ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ "ਹੇ ਲਾਲੋ ! ਮੈਨੂੰ ਜੋ ਖਸਮ ਵਲੋਂ ਬਾਣੀ ਆ ਰਹੀ ਹੈ। ਮੈਂ ਉਸ ਦਾ ਗਿਆਨ ਸੰਸਾਰ ਨੂੰ ਦੇ ਰਿਹਾ ਹਾਂ" ਭਾਵ ਮੇਰੀ ਆਪਣੀ ਰਚਨਾ ਕੋਈ ਨਹੀਂ, ਮੇਰੀ ਆਪਨੀ ਬਾਣੀ ਨਹੀਂ ਹੈ, ਮੇਰੀ ਅਪਨੀ ਕਹਾਣੀ ਨਹੀਂ ਹੈ, ਮੇਰਾ

ਅਪਨਾ ਮਤ ਨਹੀਂ ਹੈ, ਮੇਰਾ ਅਪਨਾ ਨਿਜੀ ਖਿਆਲ ਨਹੀਂ ਹੈ। ਇਹ ਧੁਰਕੀ ਬਾਣੀ, ਮੈਨੂੰ ਆ ਰਹੀ ਹੈ। ਮੈਂ ਤਾਂ ਵਿਚੋਲਾ ਹਾਂ॥ ਗੁਰਵਾਕ ਇਹ ਹੈ:-

"ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ"॥ ਤਿਲੰਗ ਮ: ੧ ਪੰਨਾ ੭੨੨

ਫਿਰ ਸ੍ਰੀ ਹਜ਼ੂਰ ਦਰਸਾਂਦੇ ਹਨ ਕਿ ਜੋ ਕੁਝ ਵੀ ਮੈਂ ਸੰਸਾਰ ਨੂੰ ਆਖਿਆ ਹੈ, ਇਹ ਮੇਰੀ ਆਪਨੀ ਕਲਪਤ ਆਖਣੀ ਨਹੀਂ ਹੈ, ਇਹ ਤਾਂ ਜੋ ਉਸ ਸਿਰਜਨਹਾਰ ਜੀ ਨੇ ਮੈਨੂੰ ਕਹਿਆ ਹੈ, ਉਹ ਮੈਂ ਆਖਿਆ ਹੈ। ਭਾਵ ਮੇਰਾ ਅਪਨਾ ਕਹਣਿ ਨਹੀਂ। ਧੁਰੋਂ ਜੋ ਹੁਕਮ ਹੋਇਆ ਹੈ, ਉਹ ਮੈਂ ਆਖਿਆ ਹੈ। ਤੁਕ ਇਹ ਹੈ:-

"ਤਾਂ ਮੈਂ ਕਹਿਆ ਕਹਣੁ ਜਾ ਤੁਝੈ ਕਹਾਇਆ॥"

ਵਡਹੰਸ ਮ: ੧ ਪੰਨਾ ੫੬੬

ਉਤਲੇ ਪ੍ਰਮਾਣ ਸਿਧ ਕਰਦੇ ਹਨ ਕਿ ਗੁਰੂ ਪਾਤਸ਼ਾਹ ਨੇ ਜੋ ਬਾਣੀ ਉਚਰੀ ਹੈ, ਉਹ ਬਾਣੀ ਰਬੀ ਹੈ। ਰਬ ਜੀ ਤੋਂ ਉਨ੍ਹਾਂ ਦੇ ਹਿਰਦੇ ਉਤੇ ਉਤਰੀ ਹੈ। ਉਨ੍ਹਾਂ ਦੀ ਆਪਨੀ ਕਾਵਯ ਰਚਨਾ ਨਹੀਂ ਤੇ ਨਾਹੀ ਉਨ੍ਹਾਂ ਦਾ ਆਪਨਾ ਸਿਧਾਂਤ ਹੈ। ਆਪ ਜੀ ਨੇ, ਇਸ ਧੁਰੋਂ ਉਤਰੀ ਬਾਣੀ ਦਵਾਰਾ, ਹਰੀ ਨੂੰ ਪਛਾਣਨ ਲਈ ਤੇ ਹਰੀ ਵਿਚ ਪ੍ਰਵੇਸ਼ ਕਰਨ ਲਈ, ਉਪਦੇਸ਼ ਕੀਤਾ ਹੈ। ਸ੍ਰੀ ਹਜ਼ੂਰ ਫੁਰਮਾਉਂਦੇ ਹਨ:-

"ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰਵਾਕਿ॥"

ਸਿਰੀ ਰਾਗ ਮ: ੧ ਪੰਨਾ ੪੪

ਨੋਟ: "ਸਬਦਿ" ਪਦ ਦੇ ਦਦੇ ਨੂੰ ਸਿਆਰੀ ਹੈ, ਜੋ ਸੰਬਧ ਵਾਚਕ ਹੋਣ ਕਰਕੇ ਅਰਥ ਹੁੰਦੇ ਸਬਦ ਦਵਾਰਾ, ਇਵੇਂ ਹੀ "ਗੁਰਵਾਕਿ"

ਪਦ ਦੇ ਕਕੇ ਨੂੰ ਸਿਆਰੀ ਹੈ ਤੇ ਅਰਥ ਹੋਏ-ਗੁਰਵਾਕ ਦਵਾਰਾ ॥

ਗੁਰੂ ਦੀ ਬਾਣੀ ਦਵਾਰਾ ਹੀ, ਹਰੀ ਨੂੰ ਪਾਇਆ ਜਾਂਦਾ ਹੈ ਤੇ ਨਾਮ ਨਾਲ ਪਿਆਰ ਲਗ ਜਾਂਦਾ ਹੈ। ਤੁਕ ਇਹ ਹੈ:--

"ਸਬਦੇ ਹੀ ਤੇ ਪਾਈਅ ਹਰਿ ਨਾਮੇ ਲਗੈ ਪਿਆਰੁ ॥"

ਸਿਰੀ ਰਾਗ ਮ: ੧ ਪੰਨਾ ੫੮

ਗੁਰੂ ਪਾਤਸ਼ਾਹ ਦ੍ਰਿੜ੍ਹ ਕਰਾਂਦੇ ਹਨ ਕਿ ਸਬਦ (ਬਾਣੀ) ਨੂੰ ਵੀਚਾਰਨ ਨਾਲ, ਗੁਣਾਂ ਦੇ ਭੰਡਾਰ ਨੂੰ ਪਾ ਲਈਦਾ ਹੈ ॥ ਗੁਰਵਾਕ ਇਹ ਹੈ:--

"ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥"

ਸਿਰੀ ਰਾਗ ਮ: ੧ ਪੰਨਾ ੫੯

ਬਿਨਾ ਇਸ ਰਬੀ ਬਾਣੀ (ਸਬਦ) ਦੇ, ਕੋਈ ਵੀ ਮਾਇਆ ਦੇ ਫੰਧੇ ਤੋਂ ਛੁਟ ਨਹੀਂ ਸਕਦਾ। ਤੁਕ ਇਹ ਹੈ:--

"ਬਿਨੁ ਗੁਰ ਸਬਦ ਨ ਛੂਟਸਿ ਕੋਇ ॥"

ਬਿਲਾਵਲ ਮ: ੧ ਪੰਨਾ ੮੩੯

ਗੁਰਬਾਣੀ ਦਵਾਰਾ ਹੀ ਸੰਸਾਰ ਸਮੁੰਦ੍ਰ ਤਰਿਆ ਜਾਂਦਾ ਹੈ ਤੇ ਸਭ ਥਾਂ ਏਕੋ ਨੂੰ ਜਾਣੇ ॥ ਤੁਕ ਇਹ ਹੈ--

"ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥"

ਸਿਧ ਗੋਸਟਿ ਮ: ੧ ਪੰਨਾ ੯੪੪

ਗੁਰੂ ਪਾਤਸ਼ਾਹ ਆਪਨਾ ਨਿਜੀ ਅਨਭਵ, ਇੰਜ ਦਰਸਾਂਦੇ ਹਨ ਕਿ "ਮੇਰਾ ਮਨ ਸਤਿਗੁਰੂ ਦੇ ਬਚਨ ਦਵਾਰਾ ਪਤੀਜਿਆ ਹੈ ਤੇ ਹਰੀ, ਜੋ ਪ੍ਰਾਣਾ ਦਾ ਆਸਰਾ ਹੈ, ਪਾ ਲਿਆ ਹੈ" ॥ ਤੁਕ ਹੈ--

"ਸਤਿਗੁਰ ਬਚਨਿ ਮੇਰੋ ਮਨੁ ਮਾਨਿਆ ਹਰਿ ਪਾਏ ਪ੍ਰਾਨ ਅਧਾਰਾ ॥"
ਸਾਰੰਗ ਮ: ੧ ਪੰਨਾ ੧੧੯੮

ਪਦ "ਸਤਿਗੁਰ" ਦੀ Defination ਹੋਨੀ ਇਥੇ ਜ਼ਰੂਰੀ ਹੈ। ਨਹੀਂ ਤਾਂ ਦੇਹਧਾਰੀ ਗੁਰੂ ਮੰਨਣ ਵਾਲੇ ਆਖ ਸਕਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਵੀ ਸਤਿਗੁਰੂ ਸੀ ! ਉਨ੍ਹਾਂ ਨੇ ਉਸ ਸਤਿਗੁਰੂ ਦੇ ਬਚਨ ਦਵਾਰਾ ਹਰੀ ਨੂੰ ਪਾਇਆ ਸੀ ॥ ਵਿਆਖਿਆ ਇਹ ਹੈ--

"ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥
ਓਹੁ ਅਬਿਨਾਸੀ ਪੁਰਖੁ ਹੈ ਸਭਮਹਿ ਰਹਿਆ ਸਮਾਇ ॥"
ਰਾਗ ਸੂਹੀ ਮ: ੪ ਪੰਨਾ ੭੫੯

ਭਾਵ ਅਰਥ--ਮੇਰਾ ਸਤਿਗੁਰੂ ਸਦਾ ਸਦਾ ਰਹਿੰਦਾ ਹੈਂ, ਨਾ ਜੰਮਦਾ ਹੈ ਤੇ ਨਾ ਮਰਦਾ ਹੈ, ਮੇਰਾ ਸਤਿਗੁਰੂ ਸਰਬ ਸਮਰਥ ਤੇ ਨਾਸ਼ ਰਹਿਤ ਹੈ, ਓਹ ਸਾਰਿਆਂ ਵਿਚ ਵਿਆਪਕ ਹੈ। ਭਾਵ ਜੋ ਹਸਤੀ ਸਰਬ ਸਮਰਥ ਤੇ ਨਾਸ਼ ਤੋਂ ਬਿਨਾ ਹੈ ਤੇ ਜੋ ਹਸਤੀ, ਸਾਰਿਆਂ ਵਿਚ ਸਮਾਈ ਹੋਈ ਹੈ, ਤੇ ਜੋ ਹਸਤੀ ਜੰਮਦੀ ਤੇ ਮਰਦੀ ਨਹੀਂ ਤੇ ਸਦਾ ਸਦਾ ਇਕ ਰਸ ਰਹਿੰਦੀ ਹੈ, ਓਹ ਹਸਤੀ ਹੀ ਸਤਿਗੁਰੂ ਆਖੀ ਗਈ ਹੈ। ਉਸ ਤੋਂ ਜੋ ਬਾਣੀ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਿਰਦੇ ਤੇ ਉਤਰੀ ਹੈ, ਓਹ ਸਤਿਗੁਰੂ ਭਾਵ ਰਬੀ ਬਾਣੀ ਹੈ। ਇਸ ਰਬੀ ਬਾਣੀ ਦਵਾਰਾ, ਗੁਰੂ ਨਾਨਕ ਪਾਤਸ਼ਾਹ ਜੀ ਨੇ ਰਬ ਨੂੰ ਪਾਇਆ ਹੈ। ਸ੍ਰੀ ਹਜ਼ੂਰ ਦਾ ਇਸ ਪਰਥਾਇ ਫੁਰਮਾਨ ਇਹ ਹੈ--

"ਬੂਝੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥"
ਦਖਣੀ ਓਅੰਕਾਰ ਮ: ੧ ਪੰਨਾ ੯੩੧

ਫਿਰ ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਇਸ ਰਬੀ ਨਿਰਮਲ ਬਾਣੀ ਦਵਾਰਾ, ਭਰਮ ਚੁਕਾਇਆ ਹੈ। ਤੁਕ ਇਹ :--ਹੈ

"ਨਿਰਮਲ ਬਾਣੀ ਭਰਮੁ ਚੁਕਾਇਆ ॥"

ਗਉੜੀ ਮ: ੧ ਪੰਨਾ ੨੨੧

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਰਬੀ ਬਾਣੀ ਦੀ ਕਮਾਈ ਕਰਕੇ, ਨਾਮਰਸ ਦਾ ਲਾਹਾ ਖਟ ਕੇ, ਘਰ ਲਿਆਂਦਾ ਹੈ ਤੇ ਇਸੇ ਰਬੀ ਬਾਣੀ ਨਾਲ, ਨਿਰਲੇਪ ਬ੍ਰਹਮ ਨੂੰ ਪਛਾਣਿਆ ਹੈ। ਪ੍ਰਮਾਣ ਇਹ ਹੈ:--

"ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ ॥
ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ ॥"

ਸੂਹੀ ਮ: ੧ ਪੰਨਾ ੭੫੨

ਗੁਰੂ ਪਾਤਸ਼ਾਹ ਨੇ, ਇਸ ਰਬੀ ਬਾਣੀ ਤੋਂ ਪ੍ਰਾਣਾ ਦੇ ਆਸਰੇ ਨੂੰ ਪਾਇਆ ਹੈ ਤੇ ਸਪਸ਼ਟ ਫੁਰਮਾ ਦਿਤਾ ਹੈ ਕਿ ਇਸੀ ਰਬੀ ਬਾਣੀ ਦਵਾਰਾ ਹੀ ਸਚ ਨੂੰ ਪਛਾਣੋ ਤੇ ਸਚ ਵਿਚ ਪ੍ਰਵੇਸ਼ ਕਰੋ।

# ਬਾਣੀ ਤੇ ਨਾਮ ਇਕ ਹੈ:–

ਇਹ ਭੁਲੇਖਾ ਵੀ ਪਾਇਆ ਜਾ ਰਿਹਾ ਹੈ ਕਿ ਨਾਮ ਤੇ ਬਾਣੀ ਦੋ ਵਖਰੀਆਂ ਵਖਰੀਆਂ ਹਨ। ਗੁਰਮਤ ਵਿਚ, ਨਾਮ ਤੇ ਬਾਣੀ ਇਕ ਦਰਸਾਈਆਂ ਹਨ। ਗੁਰਮੁਖਾਂ ਨੂੰ ਸੰਬੋਧਨ ਕਰਦੇ ਹੋਏ ਗੁਰਮਤ ਫੁਰਮਾਉਂਦੀ ਹੈ ਕਿ ਹੇ ਗੁਰਮੁਖੋ ! ਬਾਣੀ ਨਾਮ ਰੂਪ ਹੀ ਹੈ ਤੇ, ਇਸ ਨੂੰ ਰਿਦੇ ਵਿਚ ਵਸਾਵੋ। ਤੁਕ ਇਹ ਹੈ:--

"ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥"

ਵਾਰ ਸਾਰੰਗ ਮ: ੪ ਪੰਨਾ ੧੨੩੫

ਹੇ ਗੁਰਮੁਖੋ ! ਬ੍ਰਹਮ ਤੋਂ ਆਈ ਬਾਣੀ ਬ੍ਰਹਮ ਰੂਪ ਹੈ। ਇਸੇ ਬਾਣੀ ਦਵਾਰਾ, ਮਿਲਾਪ ਹੁੰਦਾ ਜੋ ਤੁਕ ਇਹ ਹੈ:--

"ਗੁਰਮੁਖਿ ਬਾਣੀ ਬ੍ਰਹਮ ਹੈ ਸਬਦਿ ਮਿਲਾਵਾ ਹੋਇ ॥"
ਸਿਰੀ ਰਾਗ ਮ: ੩ ਪੰਨਾ ੩੯

ਇਸ ਤੋਂ ਵਡਾ ਪ੍ਰਮਾਨ ਹੋਰ ਕੀ ਹੋ ਸਕਦਾ ਹੈ ਕਿ ਬਾਣੀ ਨਿਰੰਕਾਰ ਰੂਪ ਹੈ। ਇਸ ਦੇ ਬਰਾਬਰ ਹੋਰ ਕੋਈ ਸ਼ੈ ਨਹੀਂ। ਤੁਕ ਇਹ ਹੈ:-

"ਵਾਹ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥"
ਗੁਜਰੀ ਮ: ੩ ਪੰਨਾ ੫੧੫

ਇਸ ਰਬੀ ਬਾਣੀ ਪਰਥਾਇ, ਸ੍ਰੀ ਹਜ਼ੂਰ ਫੁਰਮਾਉਂਦੇ ਹਨ:--

"ਸਬਦੁ ਗੁਰੁਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ" ॥
ਸੋਰਠਿ ਮ: ੧ ਪੰਨਾ ੬੩੫

ਭਾਵ ਅਰਥ: ਇਹ ਬਾਣੀ ਹੀ ਗੁਰੂ ਪੀਰ ਹੈ ਤੇ ਗਹਿਰ ਗੰਭੀਰ ਹੈ, ਇਸ ਤੋਂ ਬਿਨਾ ਜਗ ਸ਼ੁਦਾਈ ਹੋਇਆ ਫਿਰਦਾ ਹੈ।

ਸ੍ਰੀ ਗੁਰੂ ਪਾਤਸ਼ਾਹ ਨਖੇੜ ਕੇ ਫੁਰਮਾਂਦੇ ਹਨ ਕਿ ਇਹ ਬਾਣੀ ਸਚੀ ਹੈ, ਮੀਠੀ ਹੈ ਤੇ ਅੰਮ੍ਰਿਤ ਦੀ ਧਾਰਾ ਹੈ। ਜਿਸਨੇ ਇਸ ਦੀ ਕਮਾਈ ਕੀਤੀ ਉਸ ਨੂੰ ਮਾਇਆ ਤੋਂ ਮੁਕਤੀ ਮਿਲ ਜਾਂਦੀ ਹੈ। ਤੁਕ ਇਹ ਹੈ:--

"ਸਾਚੀ ਬਾਣੀ ਮੀਠੀ ਅੰਮ੍ਰਿਤਧਾਰ ॥
ਜਿਨਿ ਪੀਤੀ ਤਿਸੁ ਮੋਖ ਦੁਆਰ ॥
ਮਲਾਰ ਮ: ੧ ਪੰਨਾ ੧੨੭੫

(ਗੁਰੂ) ਨਾਨਕ ਆਖਦਾ ਹੈ ਕਿ ਜੋ ਕੋਈ ਵੀ ਇਸ ਬਾਣੀ ਦੀ ਵੀਚਾਰ ਤੇ ਇਸ ਨਾਲ ਪਿਆਰ ਪਾਇਗਾ, ਉਸਨੂੰ ਮੁਕਤੀ ਪ੍ਰਾਪਤ ਹੋ ਜਾਇਗੀ। ਇਸ ਬਾਣੀ ਦੀ ਕਮਾਈ ਹੀ ਜਪ ਹੈ, ਤਪ ਹੈ ਤੇ ਸਭ ਕੁਝ ਇਹ ਬਾਣੀ ਹੀ ਹੈ:--

"ਭਨਤਿ ਨਾਨਕੁ ਕਰੇ ਵੀਚਾਰੁ ॥
ਸਾਚੀ ਬਾਣੀ ਸਿਉ ਧਰੇ ਪਿਆਰ ॥
ਤਾਕੋ ਪਾਵੈ ਮੋਖ ਦੁਆਰੁ ॥
ਜਪੁ ਤਪੁ ਸਭੁ ਇਹੁ ਸਬਦੁ ਹੈ ਸਾਰ ॥"

ਧਨਾਸਰੀ ਮ: ੧ ਪੰਨਾ ੬੬੧

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਜਿਸਦੇ ਅੰਦਰ ਦਰਸ਼ਨ ਲਈ ਪ੍ਰੇਮ ਹੈ, ਓਹ ਗੁਰਬਾਣੀ ਨਾਲ ਪਿਆਰ ਪਾਵੇ, ਉਸਨੂੰ ਅਵਸ਼ ਦਰਸ਼ਨ ਹੋ ਜਾਣਗੇ। ਤੁਕ ਇਹ ਹੈ:-

"ਅੰਤਿਰ ਪ੍ਰੇਮ ਪਰਾਪਤਿ ਦਰਸ਼ਨ ॥
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨ" ॥

ਮਾਰੂ ਮ: ੧ ਪੰਨਾ ੧੦੩੨

ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਬਾਣੀ ਕੋਈ ਟਾਵਾਂ ਟਾਵਾਂ ਗੁਰਮੁਖ ਹੀ ਵੀਚਾਰ ਸੀ ਪਰ ਇਹ ਨਿਸ਼ਚਤ ਸਮਝੋ ਤੇ ਸ਼ੰਕਾ ਨਾ ਕਰੋ ਕਿ ਇਹ ਬਾਣੀ ਵਡੇ ਸਰਬ ਸਮਰਥ ਦੀ ਹੈ ਤੇ ਨਿਜ ਘਰ ਵਿਚ ਵਾਸਾ ਬਖਸਦੀ ਹੈ। ਤੁਕ ਇਹ ਹੈ:-

"ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ ਨਿਜਘਰਿ ਵਾਸਾ ਹੋਇ ॥"

ਦਖਣੀ ਓਅੰਕਾਰ ਮ: ੧ ਪੰਨਾ ੯੩੫

ਨਾਦੀ ਬੇਦੀ ਮਤ ਨੂੰ ਖੰਡਨ ਕਰਦੇ ਹੋਏ ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਸਾਰੇ ਨਾਦ ਬੇਦ ਕੇਵਲ ਗੁਰਬਾਣੀ ਹੈ। ਇਸ ਨਾਲ ਮਨ, ਪ੍ਰਮੇਸ਼ਰ ਨਾਲ ਰਤ ਜਾਂਦਾ ਹੈ। ਤੁਕ ਇਹ ਹੈ:--

"ਸਭਿ ਨਾਦ ਬੇਦ ਗੁਰਬਾਣੀ ॥
ਮਨੁ ਰਾਤਾ ਸਾਰਿਗ ਪਾਣੀ ॥"

ਰਾਮਕਲੀ ਮ: ੧ ਪੰਨਾ ੮੭੯

ਅੰਤ ਵਿਚ ਫੁਰਮਾਉਂਦੇ ਹਨ ਕਿ ਜਿਸ ਸਰੀਰ ਵਿਚੋਂ ਬਾਣੀ ਵਿਸਰ ਜਾਏ, ਓਹ ਸਰੀਰ ਏਹੋ ਜੇਹਾ ਦੁਖੀ ਰਹਿੰਦਾ ਹੈ ਜਿਵੇਂ ਵਡਾ ਰੋਗੀ, ਜਿਸਦਾ ਕੋਈ ਇਆਜ ਨਾ ਹੋਵੇ ॥ ਤੁਕ ਇਹ ਹੈ:--

"ਜੈ ਤਨਿ ਬਾਣੀ ਵਿਸਰਿ ਜਾਇ ॥
ਜਿਉ ਪਕਾ ਰੋਗੀ ਬਿਲਲਾਇ" ॥

ਧਨਾਸਰੀ ਮ: ੧ ਪੰਨਾ ੬੬੧

ਦੇਹਧਾਰੀ ਗੁਰੂ ਦਾ ਹੋਨਾ, ਜੋ ਸਜਨ, ਪਰਚਾਰਦੇ ਹਨ ਤੇ ਆਪਣੇ ਪਖ ਵਿਚ ਆਖਦੇ ਹਨ ਕਿ ਬਾਣੀ ਆਪੂੰ ਨਹੀਂ ਬੋਲਦੀ ਅਤੇ ਉਪਦੇਸ਼ ਲੈਣ ਲਈ ਦੇਹਧਾਰੀ ਗੁਰੂ ਦੀ ਲੋੜ ਹੈ।" ਇਸਦੇ ਉਤ੍ਰ ਵਿਚ ਬੇਨਤੀ ਹੈ ਕਿ ਬਾਣੀ ਆਪੂੰ ਬੋਲਦੀ ਹੈ। ਸਰੀਰ ਦੇ ਵਿਚ ਜਿਸ ਥਾਂ ਸਮਝ ਵਸਦੀ ਹੈ, ਉਸ ਸਮਝ ਤਾਂਈ ਅਪੜਨ ਲਈ, ਸਿਰਜਨਹਾਰ ਨੇ ਦੋ ਰਾਹ ਰਖੇ ਹਨ ਇਕ ਕੰਨ ਤੇ ਇਕ ਅਖਾਂ। ਜੋ ਗਲ ਕੰਨਾ ਦਵਾਰਾ ਸੁਣੀ ਜਾਏ, ਓਹ ਸਮਝ ਦੀ ਥਾਂ ਪੁਜ ਜਾਂਦੀ ਹੈ ਤੇ ਜੇ ਓਹੀ ਗਲ ਲਿਖ ਕਰ, ਅਖਾਂ ਅਗੇ ਰਖੀ ਜਾਏ ਤਾਂ ਵੀ ਸਮਝ ਤਾਂਈ ਅਪੜ ਜਾਂਦੀ ਹੈ। ਕੋਈ ਫ਼ਰਕ ਨਹੀਂ। ਗੁਰਬਾਣੀ ਦੇ ਸੁਣਨ ਨਾਲ ਤੇ ਗੁਰਬਾਣੀ ਦੇ ਪੜ੍ਹਨ ਨਾਲ, ਗੁਰੂ ਦਾ ਉਪਦੇਸ਼ ਸਮਝ ਤਾਂਈ ਪੁਜ ਜਾਂਦਾ ਹੈ ਪਰ ਜੇ ਜਗਿਆਸੂ ਅਨਪੜ੍ਹ ਹੈ ਤਾਂ ਉਸ ਨੂੰ ਗੁਰਬਾਣੀ ਪੜ੍ਹਕੇ ਤੇ ਉਸਦੇ ਅਰਥ ਕਰਕੇ ਸੁਣਾਨ ਵਾਲਾ, ਗੁਰੂ ਦੀ ਪਦਵੀ ਨਹੀਂ ਲੈ ਸਕਦਾ। ਜਿਵੇਂ ਕਾਲੀ ਦਾਸ ਤੇ ਸ਼ੇਕਸ ਪੀਅਰ ਦੀ ਪੁਸਤਕਾਂ ਪੜ੍ਹਾਨ ਵਾਲਾ ਤੇ ਸਮਝਾਉਨ ਵਾਲਾ, ਕਾਲੀ ਦਾਸ ਤੇ ਸ਼ੇਕਸਪੀਅਰ ਦੀ ਪਦਵੀ ਨਹੀਂ ਲੈ ਸਕਦਾ ਤੇ ਨਾਹੀਂ ਉਸਨੂੰ ਇਹ ਪਦਵੀ ਦਿਤੀ ਜਾ ਸਕਦੀ ਹੈ। ਇਹ ਬਾਣੀ ਨਿਰੰਕਾਰ ਤੋਂ ਗੁਰੂ ਦੇ ਹਿਰਦੇ ਵਿਚ ਉਤਰੀ ਹੈ। ਇਸਦੇ ਸੁਣਾਨ ਤੇ ਅਰਥ ਕਰਨ

ਵਾਲੇ ਨੂੰ ਕਿਵੇਂ ਗੁਰੂ ਦੀ ਪਦਵੀ ਦਿਤੀ ਜਾ ਸਕਦੀ ਹੈ? ਇਕ ਅਨਪੜ੍ਹ ਇਸਤ੍ਰੀ ਨੂੰ, ਉਸਦੇ ਪਤੀ ਵਲੋਂ ਖਤ ਆਉਂਦਾ ਹੈ ਤੇ ਇਸਤ੍ਰੀ ਖਤ ਦੇਣ ਵਾਲੇ ਡਾਕੀਏ ਨੂੰ ਆਖਦੀ ਹੈ ਕਿ "ਵੀਰਾ, ਜਰਾ ਕੁ ਖਤ ਪੜ੍ਹ ਕੇ ਸੁਣਾਦੇ, ਮੈਂ ਅਨਪੜ੍ਹ ਹਾਂ।" ਕੀ ਖਤ ਸੁਣਾਨ ਵਾਲੇ ਡਾਕੀਏ ਨੂੰ, ਉਸ ਇਸਤ੍ਰੀ ਦੇ ਪਤੀ ਦੀ ਪਦਵੀ ਦਿਤੀ ਜਾ ਸਕਦੀ ਹੈ? ਇਕ ਪਖ ਦੇਹਧਾਰੀ "ਗੁਰੂਆਂ" ਦਾ ਇਹ ਹੈ ਕਿ ਮੌਕੇ ਦੇ ਡਾਕਟਰ ਦੀ ਲੋੜ ਹੈ। ਬੀਮਾਰ ਪਾਸ ਕਿਨੀਆਂ ਦਵਾਈਆਂ ਕਿਉਂ ਨ ਪਈਆਂ ਹੋਣਾ ਦਵਾਈ ਦੁਖ ਦੂਰ ਨਹੀਂ ਕਰ ਸਕਦੀ ਜਦ ਤਾਂਈ ਕਿ ਡਾਕਟਰ ਯਾ ਵੈਦ ਰੋਗ ਦੀ ਪਛਾਣ ਕਰਕੇ, ਦਵਾਈ ਨਾ ਦੇਵੇ॥ ਇਹ ਦਲੀਲ, ਉਥੇ ਲਾਗੂ ਨਹੀਂ ਹੋ ਸਕਦੀ ਜਿਥੇ ਕਿ ਰੋਗ ਵੀ ਸਾਰੇ ਜਗਤ ਨੂੰ ਇਕ ਹੋਵੇ ਤੇ ਦਾਰੂ ਵੀ ਇਕੋ ਹੋਵੇ। ਫਿਰ ਡਾਕਟਰ ਦੀ ਕੀ ਲੋੜ? ਵੈਦ ਨੂੰ ਸਦ ਕੇ ਰੋਗ ਪਛਾਣਨ ਦੀ ਕੀ ਲੋੜ, ਆਪੂੰ ਹੀ ਰੋਗੀ ਉਸ ਦਵਾਈ ਨੂੰ ਖਾ ਸਕਦਾ ਹੈ। ਦਵਾਈ ਖਰੀਦਨ ਲਈ ਵੀ ਕਿਤੇ ਜਾਣ ਦੀ ਲੋੜ ਨਹੀਂ। ਦਾਰੂ, ਰੋਗੀ ਦੇ ਪਾਸ ਹਰ ਵੇਲੇ ਮਜੂਦ ਹੈ। ਸਾਰੀ ਸ੍ਰਿਸ਼ਟੀ ਨੂੰ ਹਉਮੈ ਦਾ ਰੋਗ ਚਿੰਬੜਿਆ ਹੋਇਆ ਹੈ। ਯਥਾ:--

"ਹਉਮੈ ਰੋਗ ਮਾਨੁਖ ਕਉ ਦੀਨਾ"।

ਤੇ ਦੂਜਾ ਪ੍ਰਮਾਣ :--

"ਜੋ ਜੋ ਦੀਸੈ ਸੋ ਸੋ ਰੋਗੀ॥"

ਇਸ ਹਉਮੈ ਦੇ ਰੋਗ ਵਿਚ, ਸਾਰਾ ਸੰਸਾਰ ਰੋਗੀ ਹੈ ਤੇ ਇਸਦਾ ਦਾਰੂ ਨਾਮ ਹੈ। ਗੁਰਵਾਕ ਹੈ:--

ਸੰਸਾਰ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥"

ਨਾਮ ਦਾ ਦਾਰੂ ਪਰਯੋਗ ਕਰੋ, ਹਉਮੈ ਰੋਗ ਦੀ ਨਿਵਿਰਤੀ ਹੋ ਜਾਇਗੀ॥

# ਭੈ (ਡਰ)

ਗੁਰਮਤ ਵਿਚ ਫੁਰਮਾਨ ਹੈ ਕਿ ਡਰ ਤੋਂ ਬਿਨਾ ਭਰਮ ਭਰਾਂਤੀ ਦੂਰ ਨਹੀਂ ਹੁੰਦੀ ਤੇ ਨਹੀਂ ਨਾਮ ਨਾਲ ਪਿਆਰ ਲਗਦਾ ਹੈ। ਸਤਿਗੁਰੂ ਦੀ ਬਾਣੀ ਤੋਂ ਡਰ ਉਪਜਦਾ ਹੈ ਤੇ ਮੁਕਤੀ ਦਾ ਦਵਾਰਾ ਮਿਲਦਾ ਹੈ। ਇਸ ਡਰ ਤੋਂ ਹੀ ਸਹਜ ਅਵਸਥਾ ਪ੍ਰਾਪਤ ਹੁੰਦੀ ਏ। ਜੋਤ ਵਿਚ ਜੋਤ ਮਿਲ ਜਾਂਦੀ ਜੇ ਇਸ ਡਰ ਤੋਂ ਸੰਸਾਰ ਸਮੁੰਦ੍ਰ ਪਾਰ ਲੰਘੀਦਾ ਹੈ ਤੇ ਗੁਰਮਤ ਦੀ ਵੀਚਾਰ ਸਹਾਇਕ ਹੁੰਦੀ ਏ। ਇਸ ਡਰ ਤੋਂ ਹੀ, ਜੋ ਨਿਰਭਉ ਨਿਰੰਕਾਰ ਹੈ ਤੇ ਜਿਸਦਾ ਕੋਈ ਅੰਤ ਨਹੀਂ, ਉਸਦੀ ਪ੍ਰਪਾਤੀ ੍ਹੁੰਦੀ ਏ। ਮਨਮੁਖ ਇਸ ਡਰ ਦੀ ਸਾਰ ਨਹੀਂ ਜਾਣਦੇ ਤੇ ਤ੍ਰਿਸ਼ਨਾਂ ਰੂਪੀ ਅਗ ਵਿਚ ਸੜ ਰਹੇ ਹਨ ਤੇ ਪੁਕਾਰ ਕਰ ਰਹੇ ਹਨ। ਗੁਰਵਾਕ ਇਹ ਹੈ:–

> "ਭੈ ਬਿਨੁ ਭਰਮੁ ਨ ਕਟੀਐ ਨਾਮਿ ਨ ਲਗੈ ਪਿਆਰੁ ॥
> ਸਤਿਗੁਰ ਤੇ ਭਉ ਊਪਜੈ ਪਾਈਐ ਮੋਖ ਦੁਆਰ ॥
> ਭੈ ਤੇ ਸਹਜੁ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
> ਭੈ ਤੇ ਭੈਜਲੁ ਲੰਘੀਐ ਗੁਰਮਤੀ ਵੀਚਾਰੁ ॥
> ਭੈ ਤੇ ਨਿਰਭਉ ਪਾਈਐ ਜਿਸਦਾ ਅੰਤੁ ਨ ਪਾਰਾਵਾਰੁ ॥
> ਮਨਮੁਖ ਭੈਕੀ ਸਾਰ ਨ ਜਾਣਨੀ ਤ੍ਰਿਸਨਾ ਜਲਤੇ ਕਰਹਿ ਪੁਕਾਰ ॥" ਵਾਰ ਮਲਾਰ ਮ: ੧ ਪਉੜੀ ੨੨ ਪੰਨਾ ੧੨੮੮

ਗੁਰੂ ਦੇ ਦਸੇ ਡਰ ਤੋਂ ਬਿਨਾਂ, ਕੋਈ ਵੀ ਸੰਸਾਰ ਸਮੁੰਦ੍ਰ ਤੋਂ ਲੰਘ ਨਹੀਂ ਸਕਦਾ। ਤੁਕ ਇਹ ਹੈ:–

> "ਭੈ ਬਿਨੁ ਕੋਇ ਨ ਲੰਘਸਿ ਪਾਰਿ ॥"

ਰਾਗ ਗਉੜੀ ਮ: ੧ ਪੰਨਾ ੧੫੧

ਡਰ ਤੋਂ ਬਿਨਾ ਮਾਨੁਖ ਦਾ ਜੀਵਨ ਕਚਾ ਹੈ ਜਿਵੇਂ ਬੇਢਬਾ ਸੰਚਾ ਹੁੰਦਾ ਹੈ। ਗੁਰਵਾਕ ਇਹ ਹੈ :-

"ਭੈ ਬਿਨੁ ਘਾੜਤ ਕਚੁ ਨਿਕਚ ॥
ਅੰਧਾ ਸਾਚਾ ਅੰਧੀ ਸਟ ॥"

ਰਾਗ ਗਉੜੀ ਮ: ੧ ਪੰਨਾ ੧੫੧

ਡਰ ਰੂਪੀ ਖੰਭ ਵਿਚ, ਅਪਨੇ ਆਪ ਨੂੰ ਚਾੜ੍ਹੀਏ, ਤਨ ਨੂੰ ਪਾਹ ਸ਼ਰਮ ਦੀ ਲਾਈਏ। ਤੁਕ ਇਹ ਹੈ:-

"ਭੈ ਵਿਚਿ ਖੁੰਭਿ ਚੜਾਈਐ ਸਰਮੁ ਪਾਹੁ ਤਨਿ ਹੋਇ ॥"

ਆਸਾ ਦੀ ਵਾਰ ਪੰਨਾ ੪੬੮

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ ਕਿ ਹੇ, ਨਾਨਕ ਜਿਨਾਂਦੇ ਮਨ ਵਿਚ ਡਰ ਹੈ, ਉਨ੍ਹਾਂ ਦੇ ਮਨ ਵਿਚ ਹੀ ਪ੍ਰੇਮ ਹੈ। ਤੁਕ ਹੈ:-

"ਨਾਨਕ ਜਿਨ ਮਨਿ ਭਉ ਤਿਨਾ ਮਨਿ ਭਾਉ ॥"

ਵਾਰ ਆਸਾ ਮ: ੧ ਪੰਨਾ ੪੬੫

ਅਖਾਂ ਵਿਚ ਡਰਦੀਆਂ ਸਲਾਈਆਂ ਪਾਈਏ ਤੇ ਪਿਆਰ ਦਾ ਸ਼ੀਗਾਰ ਬਣਾਈਏ ਤੁਕ ਹੈ:--

"ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥"

ਤਿਲੰਗ ਮ: ੧ ਪੰਨਾ ੭੨੨

ਇਹ ਡਰ ਕੀ ਹੈ; ਸਾਹਿਬ ਜੀ ਫੁਰਮਾਉਂਦੇ ਹਨ ਕਿ ਧਰਮ ਰਾਇ ਨੇਂ ਲੇਖਾ ਮੰਗਣਾ ਹੈ। ਕਿਨ੍ਹਾ ਤੋਂ। ਜਿਨ੍ਹਾਂ ਨੇ ਹਰੀ ਦਾ ਨਾਮ ਵਿਸਾਰ ਦਿਤਾ ਹੈ। ਖੰਡੇ ਦੀ ਧਾਰ ਤੋਂ ਵੀ ਭੀੜੀ ਗਲੀ ਹੈ। ਲੇਖਾ ਲਿਆ ਜਾਇਆ ਤੇ ਤਿਲ ਵਾਂਗੂ ਪੀੜੇ ਜਾਓਗੇ। ਤੁਕਾਂ ਇਹ ਹਨ;-

"ਧਰਮਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥"
ਮਾਰੂ ਮ: ੧ ਪੰਨਾ ੧੦੨੯

"ਖੰਡੇਧਾਰ ਗਲੀ ਅਤਿ ਭੀੜੀ ॥
ਲੇਖਾ ਲੀਜੈ ਤਿਲ ਜਿਉ ਪੀੜੀ ॥"

ਮਾਰੂ ਮ: ੧ ਪੰਨਾ ੧੦੨੮

ਉਥੇ ਹਰ ਕੋਈ ਅਪਨੇ ਕੀਤੇ ਹੋਏ ਭੈੜੇ ਕਰਮਾਂ ਦਾ, ਆਪੇ ਹੀ ਲੇਖਾ ਭੁਗਤ ਰਿਹਾ ਹੈ ॥ ਤੁਕ ਇਹ ਹੈ:-

"ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥"

ਵਾਰ ਆਸਾ ਮ: ੧ ਪੰਨਾ ੪੭੩

ਜੈਸਾ ਕੋਈ ਕਰਦਾ ਹੈ, ਤੈਸਾ ਹੀ ਪਾਉਂਦਾ ਹੈ। ਆਪ ਬੀਜ ਕੇ, ਮਾਨੁਖ ਆਪ ਖਾ ਰਿਹਾ ਹੈ। ਗੁਰਵਾਕ ਇਹ ਹੈ:-

"ਜੈਸਾ ਕਰੇ ਸੁ ਤੈਸਾ ਪਾਵੈ ॥
ਆਪਿ ਬੀਜਿ ਆਪੇ ਹੀ ਖਾਵੈ ॥"

ਧਨਾਸਰੀ ਮ: ੧ ਪੰਨਾ ੬੬੧

ਗੁਰੂ ਨਾਨਕ ਪਾਤਸ਼ਾਹ ਆਖਦੇ ਹਨ ਕਿ ਮੇਰੀ ਸਚੀ ਗਲ ਸੁਣ, ਓਇ ਮੇਰੇ ਮਨਾ ! ਰਬ ਵਹੀ ਕਢਕੇ ਲੇਖਾ ਮੰਗੇਗਾ। ਜਿਨ੍ਹਾਂ ਵਲ ਬਾਕੀ ਹੋਊ, ਉਨ੍ਹਾਂ ਨੂੰ ਅਵਾਜ਼ਾਂ ਪੈਣਗੀਆਂ, ਜਮਦੂਤ, ਉਨ੍ਹਾਂ ਉਤੇ ਮੁਕਰੱਰ ਹੋ ਜਾਣਗੇ, ਭੀੜੀ ਗਲੀ ਵਿਚ ਫਾਥੀ ਰੂਹ ਨੂੰ, ਆਵਨ ਜਾਣ ਨਹੀਂ ਸੁਝੇਗਾ ॥ ਹੇ ਨਾਨਕ, ਕੂੜ ਨੇ ਨਿਖੁਟ ਜਾਣਾ ਹੈ ਤੇ ਓੜਕ ਨੂੰ ਸਚ ਨੇ ਰਹਿ ਜਾਣਾ ਹੈ"। ਗੁਰਵਾਕ ਇਹ ਹੈ:-

"ਨਾਨਕ ਆਖੈ ਰੇ ਮਨਾ ਸੁਣੀਐ ਸਿਖ ਸਹੀ ॥
ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ ॥
ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ ॥

> ਅਜਰਾਇਲ ਫਰੇਸਤਾ ਹੋਸੀ ਆਇ ਤਈ ॥
> ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ ॥
> ਕੂੜੁ ਨਿਖੁਟੇ ਨਾਨਕਾ ਓੜਕਿ ਸਚਿ ਰਹੀ" ॥
>
> ਸਲੋਕ ਮ: ੧ ਪੰਨਾ ੬੫੩

ਨੋਟ:–ਗੁਰੂ ਸਾਹਿਬ ਨੇ ਪਦ 'ਸਹੀ' ਵਰਤਿਆ ਹੈ। ਮਤਾ ਕੋਈ ਐਵੇ ਡਰਾਉਨੀ ਗਲ ਸਮਝੇ। ਕੇਵਲ ਭਿਆਨਕ ਬਾਣੀ ਪਰਚਾਰ ਕਰਨ ਵਾਲੇ ਸਜਨ ਧਿਆਨ ਦੇਨ ਤੇ ਗੁਰੂ ਸਾਹਿਬ ਨੂੰ ਝੂਠਾ ਨਾ ਬਣਾਉਨ।

ਅਗੇ ਲੇਖਾ ਦੇਨ ਵਾਲੀ ਸਚਾਈ ਨੂੰ, ਗੁਰੂ ਸਾਹਿਬ ਨੇ ਆਸਾਦੀ ਵਾਰ ਵਿਚ, ਪੰਜ ਵਾਰੀ ਦ੍ਰਿੜ੍ਹ ਕਰਾਇਆ ਹੈ। ਪਹਿਲੀ ਵਾਰੀ ਇਹ ਹੈ ਕਿ ਹੇ ਨਾਨਕ, ਰਬ ਜੀ ਨੇ ਜੀਵ ਪੈਦਾ ਕਰਕੇ, ਇਨ੍ਹਾਂ ਦਾ ਲੇਖਾ ਪਤਾ ਲਿਖਣ ਲਈ, ਧਰਮ ਰਾਜ ਨੂੰ ਬਠਾਇਆ ਹੋਇਆ ਹੈ। ਓਥੇ ਸਚੇਹੀ, ਸਚ ਦੀ ਕਸਵਟੀ ਉਤੇ ਨਿਬੜਦੇ ਹਨ। ਮੰਦ ਕਰਮੀਆਂ ਨੂੰ ਚੁਣਕੇ ਵਖ ਕਢਿਆ ਜਾਂਦਾ ਹੈ। ਓਥੇ ਝੂਠਿਆਂ ਨੂੰ ਕੋਈ ਥਾਂ ਨਹੀਂ ਉਨ੍ਹਾਂ ਦੇ ਮੂੰਹ ਕਾਲੇ ਕਰਕੇ ਨਰਕ ਵਿਚ ਘਲਿਆ ਜਾਂਦਾ ਹੈ। ਜੇਹੜੇ ਪਰਮੇਸਰ ਦੇ ਨਾਮ ਵਿਚ ਰਤੇ ਹੋਏ ਹਨ, ਓਹ ਜਿਤ ਕੇ ਜਾਂਦੇ ਹਨ ਤੇ ਠਗੀ ਕਰਨ ਵਾਲੇ ਹਾਰ ਕੇ ਜਾਂਦੇ ਹਨ। ਧਰਮ ਰਾਜੇ ਨੂੰ ਹਿਸਾਬ ਲਿਖਣ ਲਈ ਬਹਾਇਆ ਹੋਇਆ ਹੈ। ਪਉੜੀ ਇਹ ਹੈ:–

> "ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮੁ ਬਹਾਲਿਆ ॥
> ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥
> ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ॥
> ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ

ਵਾਲਿਆ ॥ ਲਿਖਿ ਨਾਵੈ ਧਰਮੁ ਬਹਾਲਿਆ ॥'

ਆਸਾ ਦੀ ਵਾਰ ਮ: ੧ ਪਉੜੀ ੨ ਪੰਨਾ ੪੬੩

ਦੂਜੇ ਪ੍ਰਮਾਣ ਵਿਚ ਫੁਰਮਾਉਂਦੇ ਹਨ ਕਿ ਜੀਵ ਭੋਗ ਭੋਗ ਕੇ, ਭਸਮ ਦੀ ਢੇਰੀ ਹੋ ਜਾਂਦਾ ਹੈ। ਇਸ ਵਿਚੋਂ ਜੀਵ ਆਤਮਾ ਚਲੀ ਜਾਂਦੀ ਹੈ। ਜੋ ਦੁਨੀਆ ਵਿਚ, ਦੁਨੀਦਾਰ ਵਡਾ ਹੋਇਆ ਫਿਰਦਾ ਸੀ, ਉਸਦੇ ਗਲ ਵਿਚ ਸੰਗਲ ਪਾ ਕੇ, ਉਸਨੂੰ ਅਗੇ ਚਲਾਇਆ ਜਾਂਦਾ ਹੈ। ਅਗੇ ਜਾ ਕੇ ਪਰਮੇਸ਼ਰ ਦੇ ਸਿਫਤ ਸਲਾਹ ਦੀ ਤੇ ਸ਼ੁਭ ਕਰਮਾਂ ਦੀ ਕਰਣੀ ਵਾਚੀ ਜਾਂਦੀ ਹੈ। ਉਸਨੂੰ ਬਠਾਕੇ ਲੇਖਾ ਸਮਝਾਇਆ ਜਾਂਦਾ ਹੈ। ਭੈੜੇ ਕਰਮਾਂ ਵਾਲੇ ਨੂੰ ਬਹੁਤ ਮਾਰ ਪੈਂਦੀ ਹੈ। ਹੁਣ ਉਸਦੇ ਰੁਦਨ ਨੂੰ ਕੌਣ ਸੁਣਦਾ ਹੈ॥ ਅੰਧੇ ਮਨ ਨੇ ਐਵੇਂ ਜਨਮ ਗਵਾ ਲਿਆ ਹੈ। ਪਉੜੀ ਇਹ ਹੈ:-

"ਆਪੀ ਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ।
ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥
ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ ॥
ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ ॥
ਮਨਿ ਅੰਧੈ ਜਨਮੁ ਗਵਾਇਆ ॥

ਆਸਾ ਦੀ ਵਾਰ ਪੌੜੀ ੩ ਪੰਨਾ ੨੬੪

ਤੀਜੇ ਪ੍ਰਮਾਣ ਵਿਚ ਫੁਰਮਾਉਂਦੇ ਹਨ ਕਿ ਇਹ ਸੋਹਣਾ ਸਰੀਰ ਛਡਕੇ ਦੁਨੀਆਂ ਵਿਚੋਂ ਟੁਰ ਜਾਣਾ ਹੈ। ਮੰਦਾ ਤੇ ਚੰਗਾ, ਜੋ ਵੀ ਜੀਵ ਕਰਦਾ ਹੈ, ਉਸਦਾ ਫਲ ਆਪੇ ਹੀ ਭੁਗਤਦਾ ਹੈ। ਜੇਹੜੇ ਮੰਨ ਮਾਨੇ ਹੁਕਮ ਇਥੇ ਕਰਦਾ ਹੈ, ਉਸ ਨੂੰ, ਅਗੇ ਭੀੜੇ ਰਾਹ ਵਿਚੋਂ ਲੰਘਣਾ ਪੈਂਦਾ ਹੈ॥ ਨੰਗੇ ਨੂੰ ਨਰਕ ਵਿਚ ਘਲਿਆ ਜਾਂਦਾ ਹੈ। ਓਹੁ ਬੜਾ ਡਰਾਵਨਾ ਦੀਹਦਾ ਹੈ। ਓਹੁ ਔਗਣ ਕਰਕੇ ਪਛਤਾਉਂਦਾ ਹੈ। ਪਉੜੀ ਇਹ ਹੈ:-

"ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ ॥
ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥
ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ ॥
ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣ ॥
ਕਰਿ ਅਉਗਣ ਪਛੋਤਾਵਣਾ ॥

ਆਸਾ ਦੀ ਵਾਰ ਮ: ੧ ਪਉੜੀ ੧੪ ਪੰਨਾ ੪੭੦

ਚਉਥੇ ਪ੍ਰਮਾਨ ਵਿਚ ਉਪਦੇਸ਼ਦੇ ਹਨ ਕਿ ਅਪਨੇ ਕੀਤੇ ਕਰਮਾਂ ਦਾ ਲੇਖਾ; ਆਪ ਹੀ ਭਰਨਾ ਪੈਂਦਾ ਹੈ। ਤੁਕ ਇਹ ਹੈ:-

"ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ" ॥

ਆਸਾ ਦੀ ਵਾਰ ਮ: ੧ ਪਉੜੀ ੧੯ ਪੰਨਾ ੪੭੩

ਪੰਜਵੇ ਪ੍ਰਮਾਣ ਵਿਚ ਅੰਕਤ ਹੈ ਕਿ ਉਥੇ ਨਿਆਏ ਕਰਨ ਵਾਲਾ, ਇਕੋ ਹੈ ਤੇ ਕਲਮ ਵੀ ਇਕੋ ਹੈ॥ ਵਡੇ ਤੇ ਛੋਟਿਆਂ ਦਾ ਮਿਲਾਪ, ਇਕੋ ਥਾਂ ਤੇ ਹੀ ਹੁੰਦਾ ਹੈ ਭਾਵ ਵਡਿਆਂ ਨੂੰ ਕੋਈ ਵਸ਼ੇਸ਼ਤਾ ਨਹੀਂ ਮਿਲਦੀ। ਉਸਦੇ ਦਰ ਤੇ ਲੇਖਾ ਲਿਆ ਜਾਂਦਾ ਹੈ। ਭੈੜੇ ਕਰਮਾਂ ਵਾਲਿਆਂ ਨੂੰ ਪੀੜਿਆਂ ਜਾਂਦਾ ਹੈ; ਜਿਵੇਂ ਤੇਲ ਕਢਨ ਲਈ ਬੀਜ ਪੀੜੇ ਜਾਂਦੇ ਹਨ, ਇਵੇਂ ਹੀ ਪਾਪੀ ਪੀੜੇ ਜਾਂਦੇ ਹਨ।

ਜਪੁਜੀ ਸਾਹਿਬ ਵਿਚ ਵੀ ਇਸ ਸਚਾਈ ਨੂੰ ਤਿਨ ਵਾਰੀ ਦੁਹਰਾਇਆ ਗਿਆ ਹੈ। ਪਹਿਲੀ ਵਾਰ ਵਿਚ ਚੇਤਾਵਨੀ ਦੇ ਕੇ ਫੁਰਮਾਨ ਹੈ ਕਿ ਪੁੰਨ ਪਾਪ ਅਖੋਤ ਨਹੀਂ। ਜੋ ਜੋ ਕਰਮ ਜੀਵ ਕਰਦਾ ਹੈ। ਓਹ ਲਿਖਕੇ ਨਾਲ ਜਾਂਦੇ ਹਨ। ਜੀਵ ਆਪ ਬੀਜਦਾ ਹੈ ਤੇ ਆਪ ਹੀ ਖਾਂਦਾ ਹੈ। ਪਰਮੇਸ਼ਰ ਦੇ ਹੁਕਮ ਅੰਦਰ, ਆਣਾ ਜਾਣਾ ਬਣਿਆ ਰਹਿੰਦਾ ਹੈ। ਪ੍ਰਮਾਣ ਇਹ ਹੈ:-

"ਪੁੰਨੀ ਪਾਪੀ ਆਖਣੁ ਨਾਹਿ ॥
ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥
ਨਾਨਕ ਹੁਕਮੀ ਆਵਹੁ ਜਾਹੁ" ॥

ਜਪੁਜੀ ਮ: ੧ ਪਉੜੀ ੨੦ ਪੰਨਾ ੪

ਦੂਜੀ ਥਾਂ ਫੁਰਮਾਉਂਦੇ ਹਨ ਕਿ ਆਪਨੇ ਆਪਨੇ ਕਰਮਾਂ ਅਨੁਸਾਰ, ਉਥੇ ਵੀਚਾਰ ਹੁੰਦੀ ਹੈ। ਓਹੁ ਸਚਾ ਹੈ ਤੇ ਉਸਦਾ ਦਰਬਾਰ ਸਚਾ ਹੈ। ਉਥੇ ਪਰਵਾਣ ਹੋਏ ਪੰਚ ਸੋਭਦੇ ਹਨ। ਉਨ੍ਹਾਂ ਤੇ ਬਖਸ਼ਸ਼ ਦਾ ਨੀਸ਼ਾਨ ਪੈਂਦਾ ਹੈ। ਕਚੇ ਤੇ ਪਕਿਆਂ ਦੀ ਪਛਾਣ ਉਥੇ ਜਾ ਕੇ ਹੁੰਦੀ ਜੇ। ਹੇ ਨਾਨਕ ! ਇਹ ਗਲ ਉਥੇ ਜਾ ਕੇ ਜਾਣੀ ਜਾਇਗੀ ॥ ਗੁਰਵਾਕ ਇਹ ਹੈ:-

"……………ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥
ਤਿਥੈ ਸੋਹਨਿ ਪੰਚ ਪਰਵਾਣੁ ॥
ਨਦਰਿ ਕਰਮਿ ਪਵੈ ਨੀਸਾਣੁ ॥
ਕਚ ਪਕਾਈ ਓਥੈ ਪਾਇ ॥
ਨਾਨਕ ਗਇਆ ਜਾਪੈ ਜਾਇ" ॥

ਜਪੁਜੀ ਮ: ੧ ਪਉੜੀ ੩੪ ਪੰਨਾ ੭

ਤੀਜੇ ਪਰਮਾਣ ਵਿਚ ਫੁਰਮਾਣ ਹੈ ਕਿ ਹਰ ਇਕ ਜੀਵ ਦੀਆਂ ਚੰਗਿਆਈਆਂ ਤੇ ਬੁਰਿਆਈਆ ਧਰਮ ਰਾਜਾ ਵਾਚ ਰਿਹਾ ਹੈ। ਅਪਨੇ ਕਰਮਾਂ ਕਰਕੇ ਕੋਈ ਨੇੜੇ ਹੈ ਤੇ ਕੋਈ ਦੂਰ ਸਲੋਕ ਇਹ ਹੈ:-

"ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ" ॥

ਜਪੁਜੀ ਮ: ੧ ਪੰਨਾ ੮

ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਹਉਮੈ ਵਿਚ ਵੇੜ੍ਹਿਆ ਮਨ, ਰਬ ਜੀ ਨੂੰ ਵਿਸਾਰ ਦੇਂਦਾ ਹੈ ॥ ਐਸੇ ਨੂੰ ਜਮ ਪੁਰੀ ਵਿਚ

ਕਰੜੀਆਂ ਸਜ਼ਾਵਾਂ ਮਿਲਦੀਆਂ ਹਨ। ਉਸਨੂੰ ਉਸ ਵੇਲੇ ਨਾਮ ਜਪਨ ਲਈ ਮੁਹੱਲਤ ਨਹੀਂ ਮਿਲਦੀ, ਤਾਂ ਤੇ ਓਹ ਭਾਰੀ ਭਾਰੀ ਦੰਡ ਸਹਿੰਦਾ ਹੈ। ਮਾਇਆ ਵਿਚ ਮਤਾ ਜੀਵ, ਪੂਰੇ ਖਿਆਲ ਨਾਲ ਪਇਆ ਹੋਇਆ ਹੈ। ਜਮ ਪੁਰੀ ਵਿਚ ਜਾਕੇ; ਜਮਾਂ ਦੇ ਜਾਲ ਵਿਚ ਫਸੇਗਾ, ਮੋਹ ਮਮਤਾ ਦੇ ਬੰਧਨ ਤੋੜਦਾ ਨਹੀਂ, ਉਸਦੀ ਜਮ ਖੁਆਰੀ ਕਰਣਗੇ ॥ ਗੁਰਵਾਕ ਇਹ ਹੈ:–

"ਹਉਮੈ ਜਲਿਆ ਮਨਹੁ ਵਿਸਾਰੇ ॥
ਜਮਪੁਰਿ ਵਜਹਿ ਖੜਗ ਕਰਾਰੇ ॥
ਅਬਕੈ ਕਹੀਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥
ਮਾਇਆ ਮਮਤਾ ਪਵਹਿ ਖਿਆਲੀ ॥
ਜਮਪੁਰਿ ਫਾਸਹਿਗਾ ਜਮਜਾਲੀ ॥
ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥"

ਮਾਰੂ ਮ: ੧ ਪੰਨਾ ੯੯੩

ਅਪਰਾਧੀ ਨੂੰ ਜਮਪੁਰੀ ਵਿਚ ਬਨਕੇ ਸਜ਼ਾਵਾਂ ਮਿਲਦੀਆਂ ਹਨ। ਉਸ ਦੋਸ਼ੀ ਦੀ ਹਾਲਤ ਬਿਆਨ ਨਹੀਂ ਕੀਤੀ ਜਾ ਸਕਦੀ। ਸਜ਼ਾਵਾਂ ਭੁਗਤਦਾ ਹੋਇਆ, ਬੜੇ ਕੀਰਣੇ ਪਾਂਦਾ ਹੈ ਤੇ ਬਿਲਲਾਹਟ ਕਰਦਾ ਹੈ; ਜਿਵੇਂ ਕੁੰਡੀ ਵਿਚ ਮਛੀ ਫਸੀ ਤੜੱਫਦੀ ਹੈ, ਓਹੁ ਸ਼ਕਤੀ ਦਾ ਪੁਜਾਰੀ ਇਕਲਾ ਹੀ ਫਾਸੀ ਤੇ ਚੜ੍ਹਦਾ ਹੈ। ਅੰਧੇ ਦੁਖੀ ਨੂੰ, ਜਮਾਂ ਨੇ ਵਸ ਕੀਤਾ ਹੋਇਆ ਹੈ ਭਾਵ ਨਸ ਨਹੀਂ ਸਕਦਾ। ਰਾਮ ਨਾਮ ਤੋਂ ਬਿਨਾ, ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ ਰੋਜ਼ ਜੀਵ ਸੜ ਰਹੇ ਹਨ। ਗੁਰਵਾਕ ਇਹ ਹੈ;–

"ਜਮਦਰਿ ਬਾਧੇ ਮਿਲੈ ਸਜਾਈ ॥ ਤਿਸੁ ਅਪਰਾਧੀ ਗਤਿ ਨਹੀ ਕਾਈ।
ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ ॥
ਸਾਕਤ ਫਾਸੀ ਪੜੈ ਇਕੇਲਾ ॥ ਜਮ ਵਸਿ ਕੀਆ ਅੰਧੁ ਦੁਹੇਲਾ ॥
ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ ॥"

ਮਾਰੂ ਮ: ੧ ਪੰਨਾ ੧੦੩੧

ਰਬ ਜੀ ਦੇ ਬੰਦੀਖਾਨੇ ਵਿਚ, ਇਕਨ੍ਹਾਂ ਦੇ ਗਲਿਆਂ ਵਿਚ ਜੰਜੀਰਾਂ ਪਈਆਂ ਹੋਈਆਂ ਹਨ। ਉਸ ਬੰਦੀਖਾਨੇ ਵਿਚ, ਚੋਰ, ਯਾਰ ਤੇ ਜੁਆਰੀਏ ਪੀੜੇ ਜਾਂਦੇ ਹਨ, ਨਿੰਦਕਾਂ ਤੇ ਬੇਈਮਾਨਾਂ ਨੂੰ ਬੇੜੀਆਂ ਪਾਈਆਂ ਜਾਂਦੀਆਂ ਹਨ॥ ਗੁਰਵਾਕ ਇਹ ਹੈ:-

"ਇਕਨ੍ਹਾਂ ਗਲੀ ਜੰਜੀਰ ਬੰਦਿ ਰਬਾਣੀਐ॥
ਚੋਰ ਜਾਰ ਜੁਆਰ ਪੀੜੇ ਘਾਣੀਐ॥
ਨਿੰਦਕ ਲਾਇਤਬਾਰ ਮਿਲੇ ਹੜ੍ਹ ਬਣੀਐ॥"

ਵਾਰ ਮਲਾਰ ਮ: ੧ ਪਉੜੀ ੨੧ ਪੰਨਾ ੧੨੮੮

# ਮਨ ਨੂੰ ਵਸ ਕਰਨ ਦੇ ਸਾਧਨ

ਗੁਰਮਤ ਵਿਚ, ਮਨ ਨੂੰ ਵਸ ਕਰਨ ਦੇ ਜੋ ਸਾਧਨ, ਅਨਮਤਾਂ ਵਾਲੇ ਦਸਦੇ ਹਨ ਉਸਦਾ ਗੁਰਮਤ ਖੰਡਨ ਕਰਦੀ ਹੈ। ਹੱਠ, ਇੰਦ੍ਰੀਆਂ ਨੂੰ ਵਸ ਕਰਨ ਦੇ ਸਾਧਨਾਂ ਬਾਰੇ ਫੁਰਮਾਨ ਹੈ ਕਿ ਇਨ੍ਹਾਂ ਦੇ ਕਰਨ ਨਾਲ, ਸਰੀਰ ਛਿਜ ਜਾਂਦਾ ਹੈ, ਵਰਤ ਰਖਨ ਤੇ ਤਪਾਂ ਦੇ ਕਰਨ ਨਾਲ ਮਨ ਨਹੀਂ ਵਸ ਹੁੰਦਾ॥ ਤੁਕ ਇਹ ਹੈ:-

"ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥
ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥"

ਰਾਮ ਕਲੀ ਮ: ੧ ਪੰਨਾ ੯੦੫

ਇਹੋ ਮਨ ਮਾਇਆ ਦਾ ਮੋਹਿਆ ਹੋਇਆ ਹੈ। ਹੇ ਅਉਧੂ ਗੁਰੂ ਦੇ ਸ਼ਬਦ ਦੀ ਵੀਚਾਰ ਦਵਾਰਾ ਭਾਵ ਗੁਰ ਸ਼ਬਦ ਦੀ ਕਮਾਈ ਦਵਾਰਾ, ਮਾਇਆ ਵਿਚੋਂ ਨਿਕਲਦਾ ਹੈ। ਗੁਰਵਾਕ ਇਹ ਹੈ:-

"ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ" ॥ ਰਾਮ ਕਲੀ ਮ: ੧ ਪੰਨਾ ੯੦੮

ਕੇਵਲ ਗੁਰੂ ਦੇ ਸ਼ਬਦ ਦਵਾਰਾ ਹੀ ਮਨ ਦੀ ਦੁਬਿਧਾ ਦੂਰ ਹੁੰਦੀ ਹੈ, ਹੇ ਸੁੰਦਰ ਜੋਗਾਧਾਰੀ ਬਿਰਤੀ ਜੀਓ। ਪ੍ਰਮਾਣ ਇਹ ਹੈ:-

"ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਧਾਰੀ ਜੀਉ ॥"

ਰਾਗ ਮਾਰੂ ਮ: ੧ ਪੰਨਾ ੯੯੩

ਜੋ ਪ੍ਰਭੂ ਬੇਅੰਤ ਹੈ, ਓਹ ਗੁਰੂ ਦੀ ਮਤ ਦਵਾਰਾ ਪਾਇਆ ਜਾਂਦਾ ਹੈ ॥ ਗੁਰੂ ਦੇ ਸ਼ਬਦ ਨਾਲ ਮਨ ਨੂੰ ਸਮਝਾਈਦਾ ਹੈ। ਤੁਕ ਇਹ ਹੈ:-

"ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥
ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥"

ਮਾਰੂ ਮ: ੧ ਪੰਨਾ ੧੦੨੮

ਹੇ ਨਾਨਕ ! ਮਨ ਨੂੰ, ਗੁਰੂ ਦੇ ਸ਼ਲਾਘਾ ਯੋਗ ਸ਼ਬਦ ਦਵਾਰਾ ਸਮਝਾਵੋ ॥ ਗੁਰਵਾਕ ਇਹ ਹੈ:-

"ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥"

ਸਿਰੀ ਰਾਗ ਮ: ੧ ਪੰਨਾ ੨੩

ਗੁਰੂ ਦੇ ਸ਼ਬਦ ਦੀ ਵੀਚਾਰ ਨਾਲ, ਮਨ ਦੀ ਦੁਬਿਧਾ ਮਰਦੀ ਹੈ ਤਾਂਤੇ ਵੀਚਾਰ ਦਵਾਰਾ ਦੁਬਿਧਾ ਮਾਰੇ। ਏਹੋ ਜਿਹਾ ਜਗਿਆਸੂ, ਆਪ ਤਰ ਜਾਂਦਾ ਹੈ ਤੇ ਦੂਜਿਆਂ ਨੂੰ ਤਾਰਦਾ ਹੈ। ਮੁੜ ਜੂਨ ਵਿਚ ਨਹੀਂ ਆਉਂਦਾ ॥ ਤੁਕ ਇਹ ਹੈ:-

"ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ" ॥

ਧਨਾਸਰੀ ਮ: ੧ ਪੰਨਾ ੬੮੭

ਕਾਮ, ਕ੍ਰੋਧ, ਹੰਕਾਰ, ਲੋਭ ਤੇ ਮੋਹ, ਪੰਜ ਚੋਰ ਹਨ। ਇਨ੍ਹਾਂ ਪੰਜ ਚੋਰਾਂ ਨੂੰ, ਸ਼ਬਦ ਨਾਲ ਮਾਰੇ ਸ਼ਬਦ ਜੋ ਗਿਆਨ ਰੂਪੀ ਤਲਵਾਰ ਹੈ, ਇਸ ਦਵਾਰਾ ਮਨ ਨਾਲ ਲੜਾਈ ਕਰੇ। ਇਸ ਤਰ੍ਹਾਂ ਅਭਿਆਸ ਕਰਨ ਨਾਲ, ਮਨ ਦੀ ਮਨਸਾ, ਮਨ ਵਿਚ ਹੀ ਸਮਾ ਜਾਂਦੀ ਹੈ॥ ਗੁਰਵਾਕ ਇਹ ਹੈ:–

"ਕਾਮ, ਕ੍ਰੋਧ, ਅਹੰਕਾਰੁ ਨਿਵਾਰੇ ॥
ਤਸਕਰ ਪੰਚ ਸਬਦਿ ਸੰਘਾਰੇ ॥
ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ ॥"

ਮਾਰੂ ਸੋਲਹੇ ਮ: ੧ ਪੰਨਾ ੧੦੨੨

ਜਿਵੇਂ ਪਾਣੀ ਘੜੇ ਵਿਚ ਬਧਾ ਰਹਿੰਦਾ ਹੈ ਤੇ ਘੜਾ ਪਾਣੀ ਤੋਂ ਬਿਨਾ ਨਹੀਂ ਬਣਦਾ। ਇਵੇਂ ਹੀ ਗੁਰੂ ਦੇ ਗਿਆਨ ਨਾਲ ਬਣੀ ਮਨ, ਟਿਕਾਣੇ ਤੇ ਰਹਿੰਦਾ ਹੈ ਪਰ ਗਿਆਨ, ਗੁਰੂ ਬਿਨਾ ਨਹੀਂ ਹੁੰਦਾ॥ ਤੁਕ ਇਹ ਹੈ:–

"ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥"

ਵਾਰ ਆਸਾ ਮ: ੧ ਪਉੜੀ ੧੨

ਜੋ ਮਨ ਨੂੰ ਜਿਤ ਲੈਂਦਾ ਹੈ, ਓਹ ਜਗਤ ਜੇਤੂ ਹੈ॥ ਵਾਕ ਹੈ:--

"ਮਨਿ ਜੀਤੈ ਜਗੁ ਜੀਤੁ ॥"

ਜਪੁਜੀ ਮ: ੧

ਨਾਨਕ (ਗੁਰੂ) ਸਚੀ ਬੇਨਤੀ ਕਹਿੰਦਾ ਹੈ ਕਿ ਜਿਸਨੇ ਮਨ

ਨੂੰ ਮਾਂਜ ਕੇ ਸ਼ੁਧ ਕਰ ਲਿਤਾ, ਓਹੁ ਸਚ ਸਰੂਪ ਬਣ ਜਾਂਦਾ ਹੈ ॥ ਗੁਰਵਾਕ ਇਹ ਹੈ:–

"ਨਾਨਕ ਸਾਚੁ ਕਹੈ ਬੇਨੰਤੀ ਮਨੁ ਮਾਂਜੈ ਸਚੁ ਸੋਈ ॥"

ਧਨਾਸਰੀ ਮ: ੧ ਪੰਨਾ ੫੫੭

ਮਨ ਤੋਂ ਮਾਇਆ ਦੇ ਧੋਖੇ ਲਾਹਣ ਦਾ ਕੇਵਲ ਇਕੋ ਹੀ ਸਾਧਨ ਹੈ ਓਹ ਹੈ ਸਿਫਤ ਸਲਾਹ ਤੇ ਅਰਦਾਸ ॥ ਹੋਰ ਕੋਈ ਸਾਧਨ ਨਹੀ। ਗੁਰਵਾਕ ਇਹ ਹੈ:–

"ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥"

ਵਡਹੰਸ ਮ: ੧ ਪੰਨਾ ੫੫੭

ਉਸ ਜਗਤ ਦੇ ਮਾਲਕ ਦੀ ਉਪਮਾ ਬਿਨਾ, ਮਨ ਤੋਂ ਮਾਇਆ ਦਾ ਅੰਧਿਆਰਾ ਦੂਰ ਨਹੀਂ ਨਹੀਂ ਹੋ ਸਕਦਾ ॥ ਭਾਵ ਹੋਰ ਕਿਨੇ ਵੀ ਕਰਮ ਕਰੇ, ਮਾਇਆ ਦਾ ਪ੍ਰਭਾਵ ਦੂਰ ਨਹੀਂ ਹੁੰਦਾ ॥ ਗੁਰਵਾਕ ਇਹ ਹੈ:--

"ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥

ਗਉੜੀ ਬੈਰਾਗਣਿ ਮ: ੧ ਪੰਨਾ ੨੨੮

# ਪਿਆਰ :–

"ਹਰੀ ਦੇ ਬਿਨਾ, ਮਾਇਆ ਤੋਂ ਛੁਟਕਾਰਾ ਨਹੀਂ ਮਿਲ ਸਕਦਾ"

ਕੇਵਲ ਕਹਿਣ ਕਥਨ ਨਾਲ ਤੇ ਪੁਸਤਕਾਂ ਪੜ੍ਹਨ ਨਾਲ, ਮਾਇਆ ਦੇ ਪ੍ਰਭਾਵ ਤੋਂ ਨਹੀਂ ਛੁਟ ਸਕੀਦਾ ॥ ਸਰੀਰ ਦੇ ਇਸ਼ਨਾਨ ਨਾਲ ਵੀ, ਪ੍ਰਭੂ ਦੀ ਪ੍ਰਾਪਤੀ ਨਹੀਂ ਹੋ ਸਕਦੀ। ਕੇਵਲ ਪ੍ਰੇਮਾ

ਭਗਤੀ ਨਾਲ ਹੀ ਦੁਬਿਧਾ ਨਾਸ਼ ਹੋਕਰ, ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ॥ ਗੁਰਵਾਕ ਇਹ ਹੈ:–

"ਕਥਨੈ ਕਹਣਿ ਨ ਛੁਟੀਐ ਨ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥"

ਸਿਰੀ ਰਾਗ ਮ: ੧ ਪੰਨਾ ੫੯

ਮਨ ਨੂੰ ਸੰਬੋਧਨ ਕਰਦੇ ਹੋਏ ਫੁਰਮਾਉਂਦੇ ਹਨ ਕਿ ਹੇਮਨ ਪਿਆਰ ਬਿਨਾ, ਕਿਵੇਂ ਛੁਟ ਸਕਦਾ ਹੈ? ਤੂੰ ਹਰੀ ਨਾਲ ਐਸੀ ਪ੍ਰੀਤ ਕਰ, ਜਿਵੇਂ ਕਿ ਜਲ ਨਾਲ ਕਮਲ ਦੀ ਹੁੰਦੀ ਹੈ। ਜਲ ਅਪਣੀਆਂ ਲਹਿਰਾਂ ਨਾਲ, ਕਮਲ ਨੂੰ ਪਛਾੜਦਾ ਹੈ ਪਰ ਕਮਲ ਰੁਠਦਾ ਨਹੀਂ ਤੇ ਜਲ ਦੇ ਪਿਆਰ ਵਿਚ ਖਿੜਦਾ ਹੈ। ਹੇ ਮਨਾ ਤੂੰ ਹਰੀ ਨਾਲ ਐਸੀ ਪ੍ਰੀਤ ਪਾ, ਜਿਵੇਂ ਮਛੀ ਤੇ ਪਾਣੀ ਦੀ ਹੁੰਦੀ ਹੈ। ਜਿਵੇਂ ਜਿਵੇਂ ਪਾਣੀ ਜ਼ਿਆਦਾ ਹੁੰਦਾ ਹੈ, ਤਿਵੇਂ ਤਿਵੇਂ ਮਛੀ ਨੂੰ ਬਹੁਤ ਸੁਖ ਮਿਲਦਾ ਹੈ। ਮਛੀ ਦਾ ਮਨ ਤੇ ਤਨ ਸ਼ਾਂਤੀ ਵਿਚ ਰਹਿੰਦਾ ਹੈ। ਬਿਨਾਂ ਜਲ ਦੇ, ਮਛੀ ਇਕ ਘੜੀ ਵੀ ਨਹੀਂ ਜੀਉ ਸਕਦੀ, ਪ੍ਰਭੂ ਹੀ ਉਸ ਮਛੀ ਦੀ ਪੀੜਾ ਨੂੰ ਜਾਣਦਾ ਹੈ। ਓਇ ਮਨ ਹਰੀ ਨਾਲ ਐਸੀ ਪ੍ਰੀਤਿ ਕਰਿ ਜਿਵੇਂ ਮੀਹ ਨਾਲ ਚਾਤ੍ਰਿਕ ਦੀ ਹੁੰਦੀ ਹੈ। ਭਾਵੇਂ ਐਨਾ ਮੀਂਹ ਵਰ੍ਹੇ ਕਿ ਜਿਸ ਨਾਲ ਧਰਤੀ ਹਰੀਆਵਲੀ ਹੋ ਜਾਏ ਤੇ ਸਾਰੇ ਸਰੋਵਰ ਭਰ ਜਾਣ ਪਰ ਜੇ ਚਾਤ੍ਰਿਕ ਦੇ ਮੂੰਹ ਵਿਚ, ਇਕ ਸ੍ਵਾਂਤ ਬੂੰਦ ਨਹੀਂ ਪੈਂਦੀ ਤਾਂ ਚਾਤ੍ਰਿਕ ਲਈ ਮੀਂਹ ਪਿਆ ਤੇ ਨਾ ਪਿਆ ਇਕ ਬਰਾਬਰ ਹੈ। ਹੇ ਮਨਾ! ਹਰੀ ਨਾਲ ਐਸੀ ਪ੍ਰੀਤ ਕਰ ਜਿਵੇਂ ਪਾਣੀ ਤੇ ਦੁਧ ਦੀ ਹੁੰਦੀ ਹੈ, ਜਦ ਤਾਂਈ

ਪਾਨੀ ਦੀ ਇਕ ਬੂੰਦ ਵੀ ਦੁਧ ਅੰਦਰ ਰਹਿੰਦੀ ਹੈ, ਪਾਨੀ, ਦੁਧ ਨੂੰ ਸੜਨ ਨਹੀਂ ਦੇਂਦਾ ਤੇ ਆਪ ਸੜਦਾ ਰਹਿੰਦਾ ਹੈ। ਓਇ ਮਨਾ! ਹਰੀ ਨਾਲ ਐਸੀ ਪ੍ਰੀਤ ਕਰ, ਜਿਵੇਂ ਚਕਵੀ ਤੇ ਸੂਰਜ ਦੀ ਹੁੰਦੀ ਹੈ। ਸੂਰਜ ਡੁਬਨ ਮਗਰੋਂ ਚਕਵੀ ਇਕ ਪਲ ਵੀ ਨਹੀਂ ਸਉਂਦੀ ਤੇ ਅਪਨੇ ਆਪ ਨੂੰ, ਸੂਰਜ ਦੀ ਹਜ਼ੂਰੀ ਤੋਂ ਦੂਰ ਜਾਣਦੀ ਹੈ॥ ਪ੍ਰਮਾਣ ਇਹ ਹੈ:–

"........ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥ ਰਹਾਉ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ..........
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸ਼ਾਂਤ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ..........
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥
..........ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥ ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥
......ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥ ਖਿਨੁ ਪਲੁ ਨੀਂਦ ਨ ਸੋਵਈ ਜਾਣੈ ਦੂਰਿ ਹਜੂਰਿ ॥"

ਸਿਰੀ ਰਾਗ ਮ: ੧ ਪੰਨਾ ੬੦

ਬਿਨਾ ਪਿਆਰ ਦੇ, ਗੁਰੂ ਪਰਮੇਸ਼ਰ ਜੀ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਬਦ ਦਵਾਰਾ ਪਿਆਰ ਉਪਜਦਾ ਹੈ। ਤੁਕ ਹੈ:–

"ਬਿਨ ਗੁਰ ਪ੍ਰੇਮ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥"

ਸਿਰੀ ਰਾਗ ਮ: ੧ ਪੰਨਾ ੫੮

ਪਿਆਰੇ ਪ੍ਰਭੂ ਰਾਜੇ ਨੂੰ, ਪ੍ਰੇਮ ਦੇ ਆਸਰੇ ਮਿਲੀਦਾ ਹੈ। ਤੁਕ ਹੈ:-

"ਪ੍ਰੇਮ ਪਰਾਇਣ ਪ੍ਰੀਤਮ ਰਾਉ ॥"

ਗਉੜੀ ਮ: ੧ ਪੰਨਾ ੨੨੨

# ਅਨਡਿਠ ਨਾਲ ਪ੍ਰੇਮ ਕਿਵੇਂ ਪਏ ?

ਪ੍ਰੇਮ ਲਾਣ ਦਾ ਸਾਧਨ, ਜਪੁਜੀ ਵਿਚ ਪੁਛਿਆ ਗਿਆ ਹੈ ਤੇ ਉਤ੍ਰ ਵੀ ਨਾਲ ਹੈ ॥ ਪ੍ਰਸ਼ਨ ਹੈ ਕਿ ਫੇਰ, ਕੀ ਉਸ ਪ੍ਰਭੂ ਦੇ ਅਗੇ ਰਖੀਏ, ਜਿਸ ਨਾਲ ਕਿ ਉਸਦਾ ਦਰਬਾਰ ਦਿਸ ਪਏ ? ਜਿਸ ਨਾਲ ਮੂੰਹ ਵਿਚੋਂ ਕੇਹੜੇ ਬੋਲ ਬੋਲੀਏ, ਜਿਸ ਨਾਲ ਸੁਣਕੇ ਓਹ ਪਿਆਸ ਆਪ ਹੀ ਬਖਸ਼ੇ ? ਉਤ੍ਰ ਵਿਚ ਫੁਰਮਾਉਂਦੇ ਹਨ ਕਿ ਅੰਮ੍ਰਿਤ ਵੇਲੇ, ਸਚੇ ਨਾਮ ਵਾਲੇ ਦੀ ਵਡਿਆਈ, ਵੀਚਾਰ ਨਾਲ ਕਰੇ ਭਾਵ ਵਡਿਆਈ (ਸਿਫਤ ਸਲਾਹ) ਕਰਦੇ ਹੋਏ ਸੁਰਤ ਨੂੰ ਵਿਚੋਂ ਨਾ ਨਿਕਲਨ ਦੇਵੇ। ਇੰਜ ਕਰਨ ਨਾਲ, ਮੁਕਤੀ ਦਾ ਦੁਆਰ ਮਿਲ ਪੈਂਦਾ ਹੈ। ਹੋਰ ਸ਼ੁਭ ਕਰਮਾਂ ਨਾਲ, ਸਰੀਰ ਰੂਪੀ ਕਪੜਾ ਬਦਲੱਦਾ ਰਹਿੰਦਾ ਹੈ ਪਰ ਮੁਕਤੀ ਨਹੀਂ ਮਿਲਦੀ। ਹੇ ਨਾਨਕ ! ਇਸ ਤਰ੍ਹਾਂ ਜਾਣਿਆ ਜਾਂਦਾ ਹੈ ਓਹੁ ਸਰਬ ਵਿਆਪਕ ਸਚਿਆਰਾ ॥ ਗੁਰਵਾਕ ਇਹ ਹੈ:-

"ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ" ॥

ਜਪੁਜੀ ਮ: ੧ ਪਉੜੀ ੪ ਪੰਨਾ ੨

# ਨਾਮਰਸ :–

ਨਾਮਰਸ, ਪ੍ਰੇਮਰਸ, ਰਾਮਰਸ, ਹਰਿਰਸ, ਇਕੋ ਅਰਥ ਭਾਵ ਰਖਨ ਵਾਲੇ ਪਦ ਹਨ। ਜਪ ਤੇ ਸਿਮਰਨ ਰਾਹ ਹਨ, ਨਾਮ ਰਸ ਦੀ ਪ੍ਰਾਪਤੀ ਲਈ ॥ ਇਹ ਰਸ ਅਨਭਵ ਦੀ ਗਲ ਹੈ। ਲਿਖਤ ਤੇ ਕਹਿਣ ਨਾਲ ਸਮਝੀਂ ਨਹੀਂ ਜਾ ਸਕਦੀ। ਜਿਵੇਂ ਗੂੰਗੇ ਨੂੰ ਮਿਠਿਆਈ ਦਾ ਰਸ ਆਵੇ ਤਾਂ ਓਹੁ ਦਸ ਨਹੀਂ ਸਕਦਾ। ਇਵੇਂ ਹੀ ਜਿਨ੍ਹਾਂ ਨੇ ਇਹ ਰਸ ਚਾਖਿਆ ਹੈ, ਓਹੀ ਸੁਆਦ ਜਾਣਦੇ ਹਨ। ਪ੍ਰਮਾਣ ਇਹ ਹੈ:–

> "ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥"
> ਸੋਰਠਿ ਮ: ੧ ਪੰਨਾ ੬੩੫

ਹਰੀ ਰਸ ਤੋਂ ਉਪਰ ਹੋਰ ਕੋਈ ਸ਼ੈ ਨਹੀਂ। ਜਿਸਨੇਂ ਇਹ ਰਸ ਪੀਤਾ ਹੈ, ਉਸਦੀ ਤ੍ਰਿਸ਼ਨਾ ਬੁਝ ਕੇ, ਉਸਦਾ ਮਨ ਤ੍ਰਿਪਤ ਗਿਆ ਹੈ। ਕੋਈ ਤਾਂਘ ਨਹੀਂ ਰਹੀ। ਤੁਕ ਇਹ ਹੈ:–

> "ਹਰਿਰਸੁ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਹਾ ॥"
> ਸੋਰਠਿ ਮ: ੧ ਪੰਨਾ ੫੯੮

ਜਿਨ੍ਹਾਂ ਨੇਂ ਪ੍ਰੇਮਰਸ ਨਹੀਂ ਪਾਇਆ ਉਨ੍ਹਾਂ ਨੇਂ ਪ੍ਰਭੂ ਪਤੀ ਦਾ ਸੁਆਦ ਨਹੀਂ ਮਾਣਿਆ ਹੈ। ਓਹ ਸੁੰਞੇ ਘਰ ਦੇ ਪਰਾਹੁਣੇ ਵਾਂਗ ਹਨ। ਜਿਵੇਂ ਖਾਲੀ ਘਰ ਵਿਚ ਪ੍ਰਾਹੁਣਾ ਜਾਏ ਤਾਂ ਉਥੇ ਕੋਈ ਨਾਂ ਹੋਣ ਕਰਕੇ, ਮੁੜ ਵਾਪਸ ਆ ਜਾਂਦਾ ਹੈ॥ ਮਾਇਆ ਵੇੜ੍ਹਿਆ ਮਨ, ਸਉ (੧੦੦) ਉਲਾਮ੍ਹੇ, ਲੈਣੇ ਵਾਲੇ ਕੰਮ ਦਿਨੇ ਕਰਦਾ ਹੈ ਤੇ ਹਜ਼ਾਰਾ ਉਲਾਮ੍ਹੇ ਲੈਣੇ ਵਾਲੇ ਕਰਮ, ਰਾਤੀ ਕਰਦਾ ਹੈ। ਨਿਰੰਕਾਰ

ਦੀ ਸਿਫਤ ਸਲਾਹ ਛਡਕੇ, ਹਡੀਆਂ ਦੇ ਪਿੰਜਰ ਨੂੰ, ਇਹ ਹੰਸ ਲਗਾ ਹੋਇਆ ਹੈ। ਫਿਟਕਾਰ ਹੈ, ਐਸੇ ਜੀਵਨ ਤੇ, ਜਿਸ ਨਾਲ ਖਾ ਖਾ ਕੇ ਢਿਡ ਵਧਾ ਲਿਆ ਹੈ। ਹੇ ਨਾਨਕ, ਸਚੇ ਦੇ ਨਾਮ ਤੋਂ ਬਿਨਾ ਸਾਰੇ ਪਿਆਰ, ਦੁਸ਼ਮਨ ਹੋ ਕੇ ਟਕਰ ਰਹੇ ਹਨ॥ ਗੁਰਵਾਕ ਇਹ ਹੈ:-

"ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥
ਸਉ ਉਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ ॥
ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥
ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥
ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ॥"

ਸਲੋਕ ਮ: ੧ ਵਾਰ ਸੂਹੀ ਮ: ੩ ਪਉੜੀ ੧੬ ਪੰਨਾ ੭੯੦

ਜਦ ਨਾਮ ਰਸ ਅੰਤਰ ਆਤਮੇ, ਨਿਰੰਤਰ ਟੁਰ ਪੈਂਦਾ ਹੈ ਤਾਂ ਫਿਰ ਨਾਮ ਰਸੀਏ ਦਾ ਮਨ ਉਤੇ, ਪੂਰਾ ਕਾਬੂ ਹੋ ਜਾਂਦਾ ਹੈ ਤੇ ਜਿਧਰ ਓਹੁ ਚਾਹੁੰਦਾ ਹੈ ਉਧਰ ਇੰਦ੍ਰੀਆਂ ਲਗਦੀਆਂ ਹਨ। ਖਿਚੋ-ਤਾਣ ਮੁੱਕ ਜਾਂਦੀ ਹੈ॥ ਗੁਰੂ ਪਾਤਸ਼ਾਹ ਅਪਨਾ ਨਿਜੀ ਅਨਭਵ ਇੰਜ ਫੁਰਮਾਉਂਦੇ ਹਨ:-

"ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥
ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋ ਤਾੜਾ ॥"

ਮਾਰੂ ਦੀ ਵਾਰ ਡਖਣੇ ਪੰਨਾ ੧੦੯੭

ਦਸ਼ਾ ਇਹ ਹੋ ਜਾਂਦੀ ਹੈ ਕਿ ਬਿਲੀ ਰੂਪੀ ਮਨ, ਵਿਸ਼ੇ ਵਿਕਾਰਾਂ ਮਾਸ ਨੂੰ ਵੇਖਦਾ ਹੈ ਪਰ ਇਨ੍ਹਾਂ ਨੂੰ ਖਾਂਦਾ ਨਹੀਂ॥ ਵਡੇ ਕਸਾਈ ਮਨ ਨੇ ਭੋਗਨ ਦੀ ਛੁਰੀ ਸੁਟ ਦਿਤੀ ਹੈ। ਗੁਰਵਾਕ ਇਹ ਹੈ:-

"ਵੀਸਤ ਮਾਸੁ ਨ ਖਾਇ ਬਿਲਾਈ ॥
ਮਹਾ ਕਸਾਬਿ ਛੁਰੀ ਸਟਿ ਪਾਈ ॥"

ਰਾਮਕਲੀ ਪੰਨਾ ੮੯੮

ਗੁਰੂ ਪਾਤਸ਼ਾਹ ਅਪਨਾ ਨਿਜੀ ਅਨਭਵ ਇੰਜ ਫੁਰਮਾਉਂਦੇ ਹਨ "ਸਖੀਆਂ ਪੁਛਦੀਆਂ ਹਨ ਕਿ ਨਾਮ ਰਸ ਦੀ ਕੀ ਨੀਸ਼ਾਨੀ ਹੈ ? ਮੈਂ ਪ੍ਰੇਮ ਰਸ ਵਿਚ ਭਰੀ ਪਈ ਹਾਂ, ਕੁਛ ਬੋਲ ਨਹੀਂ ਸਕਦੀ। ਤੁਕ ਇਹ ਹੈ :–

"ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥"

ਆਸਾ ਪੰਨਾ ੪੫੯

ਇਤਨੀ ਨੀਸ਼ਾਨੀ ਦਸੀ ਜਾ ਸਕਦੀ ਹੈ ਕਿ ਤ੍ਰਿਸ਼ਨਾ ਭੁਖ ਸਭ ਨਸ ਗਈ ਹੈ। ਇਹ ਕਿਵੇਂ ਨਸੀ ? ਜਦ ਉਸ ਅਬਿਨਾਸ਼ੀ ਦਾ ਨਾਮ ਜਪਿਆ ॥ ਰਾਤ ਦਿਨੇ ਹੁਣ ਬਿਰਤੀ, ਪ੍ਰਭੂ ਦੀ ਸੇਵਾ ਕਮਾਂਦੀ ਹੈ। ਇਹ ਹੈ ਨਾਮਰਸ ਮਿਲਣ ਦੀ ਨਿਸ਼ਾਨੀ ॥ ਤੁਕ ਇਹ ਹੈ: –

"ਤ੍ਰਿਸ਼ਨਾ ਭੂਖ ਸਭ ਨਾਸੀ ॥
ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥
ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥
ਹਰਿ ਮਿਲਣੈ ਕੀ ਏਹ ਨੀਸਾਨੀ ॥"

ਰਾਮਕਲੀ ਪੰਨਾ ੮੯੭

ਮੁਕਦੀ ਗਲ ਇਹ ਹੈ ਕਿ ਨਾਮ ਰਸ ਨਿਰੰਤਰ ਹੋਣ ਨਾਲ, ਮਨ ਉਤੇ ਪੂਰਾ ਪੂਰਾ ਅਧਿਕਾਰ ਹੋ ਜਾਂਦਾ ਹੈ ਤੇ ਦਹ ਦਿਸ਼ਾ ਭਜਦਾ ਮਨ, ਨਾਮ ਰਸ ਦੀ ਖੁਮਾਰੀ ਵਿਚ ਮਸਤ ਰਹਿੰਦਾ ਹੈ। ਏਹੋ

ਜੇਹਿਆ ਨਾਮ ਰਸੀਆ, ਸੰਸਾਰ ਨੂੰ ਤਿਆਗ ਕੇ ਜੰਗਲਾਂ ਨੂੰ ਨਹੀਂ ਟੁਰ ਜਾਂਦਾ ਹੈ। ਓਹੁ ਸੰਸਾਰ ਵਿਚ ਵਿਚਰਦਾ ਹੋਇਆ, ਖਾਂਦਾ ਪੀਂਦਾ ਤੇ ਹਸਦਾ ਖੇਡਦਾ ਹੋਇਆ, ਅਪਨੀ ਜੀਵਨ ਯਾਤ੍ਰਾ ਪੂਰੀ ਕਰਦਾ ਹੈ। ਉਸ ਦਾ ਮਨ, ਨਾਮ ਵਿਚ ਲਗਾ ਰਹਿੰਦਾ ਹੈ। ਓਹੁ ਲੋਗਾਂ ਨਾਲ ਹਸਦਾ ਖੇਡਦਾ ਹੈ। ਓਹੁ ਭਾਈ ਚਾਰੇ ਦੀ ਬਨ੍ਹੀ ਮਰਿਯਾਦਾ ਵਿਚ ਰਹਿੰਦਾ ਹੈ ਪਰ ਅੰਦਰੋਂ, ਕਮਲ ਦੀ ਨਿਆਈਂ, ਜਲ ਵਿਚ ਨਿਰਲੇਪ ਰਹਿੰਦਾ ਹੈ। ਮੂੰਹ ਨਾਲ, ਸਭ ਨਾਲ ਗਲ ਬਾਤ ਕਰਦਾ ਹੈ ਪਰ ਹਿਰਦੇ ਵਿਚ ਉਸ ਪ੍ਰਭੂ ਨੂੰ ਸਦਾ ਪਰੋ ਕੇ ਰਖਦਾ ਹੈ। ਬਾਹਰੋਂ, ਓਹੁ ਨਾਮ ਰਸੀਆ ਭਿਆਨਕ ਤੇ ਦਬਦਬੇ ਵਾਲਾ ਜਾਪਦਾ ਹੈ ਪਰ ਅੰਦਰੋਂ ਉਸਦਾ ਮਨ, ਸਾਰਿਆਂ ਦੀ ਚਰਨ ਧੂੜ ਹੁੰਦਾ ਹੈ। ਗੁਰਵਾਕ ਇਹ ਹੈ :-

"ਸਾਚਿ ਨਾਮਿ ਮੇਰਾ ਮਨੁ ਲਾਗਾ ॥
ਲੋਗਨ ਸਿਉ ਮੇਰਾ ਠਾਠਾ ਬਾਗਾ ॥
ਬਾਹਰਿ ਸੂਤੁ ਸਗਲ ਸਿਉ ਮਉਲਾ ॥
ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ ॥
ਮੁਖ ਕੀ ਬਾਤ ਸਗਲ ਸਿਉ ਕਰਤਾ ॥
ਜੀਅ ਸੰਗਿ ਪ੍ਰਭੁ ਅਪੁਨਾ ਧਰਤਾ ॥
ਦੀਸਿ ਆਵਤ ਹੈ ਬਹੁਤੁ ਭੀਹਾਲਾ ॥
ਸਗਲ ਚਰਨ ਕੀ ਇਹੁ ਮਨੁ ਰਾਲਾ............"

ਆਸਾ ਪੰਨਾ ੩੮੪

## ਸ਼ਬਦ ਸੁਰਤ ਦਾ ਮੇਲ:-

ਗੁਰਮਤ ਵਿਚ, ਸੁਰਤ ਨੂੰ ਸ਼ਬਦ ਨਾਲ ਜੋੜਨ ਨਾਲ ਹੀ,

ਭਵਸਾਗਰ ਤਰਿਆ ਜਾਂਦਾ ਹੈ। ਜਦ ਇਹ ਸਿਧਾਂਤ ਜੋਗੀਆਂ ਨੇ, ਗੁਰੂ ਪਾਤਸ਼ਾਹ ਤੋਂ ਸੁਣਿਆ ਤਾਂ ਪੁਛ ਕੀਤੀ ਕਿ ਇਹ ਕਿਵੇਂ ਹੋ ਸਕਦਾ ਹੈ? ਦੁਨੀਆ ਦਾ ਸਾਗਰ ਤਰਨਾ ਬੜਾ ਔਖਾ ਹੈ; ਚਰਪਟ ਜੋਗੀ ਵਲੋਂ ਇਹ ਪ੍ਰਸ਼ਨ ਹੋਇਆ ਤੇ ਪੁਛ ਕੀਤੀ ਕਿ ਇਸ ਸਿਧਾਂਤ ਦਾ ਵਿਸਥਾਰ ਕਰਕੇ ਦਸੋ। ਜੋਗੀ ਦਾ ਪ੍ਰਸ਼ਨ ਇੰਜ ਹੈ।

"ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ
ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥"

ਸਿਧ ਗੋਸਟਿ ਰਾਮਕਲੀ ਮ: ੧ ਪੰਨਾ ੯੩੮

ਉਤ੍ਰ ਵਿਚ ਸ੍ਰੀ ਹਜ਼ੂਰ ਨੇ ਫੁਰਮਾਇਆ ਕਿ ਜਿਵੇਂ ਜਲ ਵਿਚ ਕਮਲ ਨਿਰਲੇਪ ਰਹਿੰਦਾ ਹੈ ਤੇ ਨਦੀ ਵਿਚ ਮੁਰਗਾਈ ਰਹਿੰਦੀ ਹੈ, ਤਿਵੇਂ ਹੀ ਸੁਰਤ ਨੂੰ ਗੁਰੂ ਦੇ ਸ਼ਬਦ ਵਿਚ ਜੋੜ ਕਰ ਔਖਾ ਸਾਗਰ ਤਰ ਲਈਦਾ ਹੈ। ਗੁਰੂ ਦਾ ਸ਼ਬਦ ਹੀ ਨਾਮ ਦ੍ਰਿੜ ਕਰਾਦਾ ਹੈ। ਸੰਸਾਰ ਵਿਚ ਵਿਚਰਦਾ ਹੋਇਆ ਜੀਵ, ਜੋ ਆਸਾ ਵਿਚ ਨਿਰਾਸ਼ ਰਹੇ, ਉਸ ਨੂੰ ਅਸੀਂ ਇਕਾਂਤੀ ਆਖਦੇ ਹਾਂ, ਉਸ ਦੇ ਮਨ ਵਿਚ, ਇਕੋ ਪ੍ਰਭੂ ਵਸਿਆ ਹੁੰਦਾ ਹੈ, ਐਸਾ ਇਕਾਂਤੀ ਜੋ ਨਿਰੰਕਾਰ ਗੰਮਤਾਂ ਤੋਂ ਪਰੇ ਤੇ ਇੰਦ੍ਰੀਆਂ ਦੀ ਛੂਹ ਤੋਂ ਪਰੇ ਹੈ, ਪ੍ਰਭੂ ਨੂੰ ਗਿਆਨ ਨੇਤ੍ਰਾਂ ਨਾਲ ਵੇਖ ਲੈਂਦਾ ਹੈ ਤੇ ਹੋਰਾਂ ਨੂੰ ਵਿਖਾ ਦੇਂਦਾ ਹੈ। ਨਾਨਕ ਐਸੇ ਇਕਾਂਤੀ ਦਾ ਦਾਸ ਹੈ। ਗੁਰਵਾਕ ਇਹ ਹੈ:--

"ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥
ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ ॥"

ਸਿਧ ਗੋਸਟਿ ਰਾਮਕਲੀ ਮ: ੧ ਪੰਨਾ ੯੩੮

ਸੰਸਾਰ ਵਿਚ ਕੋਈ ਵੀ ਕਮ ਸੁਰਤ, ਭਾਵ ਧਿਆਨ ਲਾਏ ਬਿਨਾ, ਸਿਰੇ ਨਹੀਂ ਚੜ੍ਹਦਾ ॥ ਸਕੂਲ ਤੇ ਕਾਲਜਾਂ ਵਿਚ ਜੇ ਵਿਦਿਆਰਥੀ, ਅਧਿਆਪਕ ਦੀ ਸਿੱਖਿਆ ਵਿਚ ਧਿਆਨ ਨਾ ਲਾਏ ਤਾਂ ਵਿਦਿਆਰਥੀ ਦੇ ਪਲੇ ਕੁਝ ਨਹੀਂ ਪੈਂਦਾ। ਕਿਉ ? ਇ[illegible] ਕਿ ਉਸਦੀ ਸੁਰਤ ਉਸ ਵੇਲੇ, ਹੋਰ ਕਿਧਰੇ ਗਈ ਹੋਈ ਸੀ। ਦੋ ਮਿਤ੍ਰ ਪਰਸਪਰ ਗਲ ਬਾਤ ਕਰ ਰਹੇ ਹੋਨ ਤੇ ਜੇ ਕਦੀ ਇਕ ਛਿਨ ਲਈ ਵੀ, ਧਿਆਨ ਸੁਣਨ ਵਾਲੇ ਮਿਤ੍ਰ ਦਾ, ਸੁਣਾਉਨ ਵਾਲੇ ਮਿਤ੍ਰ ਦੀ ਗਲ ਵਿਚੋਂ ਨਿਕਲ ਜਾਏ ਤਾਂ ਉਸ ਛਿਨ ਦੀ ਗਲ ਕਹੀ ਹੋਈ, ਸੁਣਨ ਵਾਲੇ ਮਿਤ੍ਰ ਦੇ ਪਲੇ ਨਹੀਂ ਪੈਂਦੀ ਤਾਂ ਫਿਰ ਸੁਣਨ ਵਾਲਾ ਮਿਤ੍ਰ ਖਿਮਾਂ ਮੰਗਦਾ ਹੋਇਆ ਮੁੜ ਗਲ ਕਹਿਣ ਲਈ ਬੇਨਤੀ ਕਰਦਾ ਹੈ। ਇਵੇਂ ਹੀ ਅਸੀਂ ਸੁਰਤ ਨਾਲ, ਨਾਮ ਅਭਿਆਸ ਕਮਾਈ ਤੇ ਗੁਰੂ ਦੇ ਸ਼ਬਦ ਦੀ ਵੀਚਾਰ ਨਹੀਂ ਕਰਾਂਗੇ, ਸਾਡੀ ਸੁਰਤ ਨਹੀਂ ਪਕੇਗੀ। ਸਾਡੀ ਸੁਰਤ ਤਾਂ ਪਕੀ ਹੋਈ ਹੈ, ਮਾਇਆ ਦੇ ਧੰਧਿਆ ਵਿਚ ਤੇ ਨਾਮ ਜਪਨ ਵੇਲੇ ਵੀ ਜੇ ਸੁਰਤ ਉਸ ਨਾਮ ਵਿਚੋਂ ਨਿਕਲ ਜਾਏ ਤਾਂ ਲਾਭ ਕੁਝ ਨਾ ਹੋਇਆ ॥ ਸੁਰਤ ਕਚੀ ਦੀ ਕਚੀ ਰਹੀ। ਲਾਭ ਤਦੇ ਹੀ ਹੈ ਜੇ ਪੂਰੀ ਸੁਰਤ ਨਾਲ ਭਾਵ ਧਿਆਨ ਨਾਲ, ਨਾਮ ਜਪਿਆ ਜਾਏ ਤੇ ਬਾਣੀ ਪੜ੍ਹੀ ਜਾਏ। ਕੋਈ ਵੀ ਇਸ ਸਿਧਾਂਤ ਨੂੰ ਪਰਤਾਕੇ ਵੇਖ ਸਕਦਾ ਹੈ। ਅਵਸ਼ ਹੀ ਮਨ ਵਿਚੋਂ ਹਉਮੈ ਦੂਰ ਹੁੰਦੀ ਜਾਏਗੀ ਤੇ ਮਨ ਨਿਰਮਲ ਹੁੰਦਾ ਜਾਊ। ਗੁਰੂ ਦੇ ਸ਼ਬਦ ਦਵਾਰਾ ਹੀ, ਭਵਸਾਗਰ ਤਰਿਆ ਜਾਂਦਾ ਹੈ ਤੇ ਜੋ ਸਰਬ ਵਿਆਪਕ ਹਸਤੀ ਹੈ, ਉਸਨੂੰ ਪਛਾਣਿਆ ਜਾਂਦਾ ਹੈ। ਗੁਰਵਾਕ ਇਹ ਹੈ:--

"ਸਬਦਿ ਗੁਰੂ ਭਵਸਾਗਰੁ ਤਰੀਐ ਇਤ ਉਤ ਏਕੋ ਜਾਣੈ ॥"
ਸਿਧ ਗੋਸਟਿ ਰਾਮਕਲੀ ਮ: ੧ ਪੰਨਾ ੯੪੪

ਗੁਰੂ ਦੇ ਸ਼ਬਦ ਬਿਨਾ, ਮਾਇਆ ਤੋਂ ਛੁਟਕਾਰਾ ਨਹੀਂ ਹੋ ਸਕਦਾ ॥ ਗੁਰਵਾਕ ਇਹ ਹੈ:--

"ਬਿਨੁ ਗੁਰ ਸਬਦ ਨ ਛੂਟਸਿ ਕੋਇ ॥"
ਬਿਲਾਵਲ ਮ: ੧ ਪੰਨਾ ੮੩੯

# ਅੰਮ੍ਰਿਤਸਰ

ਗੁਰਮਤ, ਜਲ ਦੇ ਇਸ਼ਨਾਨ ਨੂੰ ਹਉਮੈ ਦੀ ਮੈਲ ਦੂਰ ਕਰਨ ਲਈ, ਖੰਡਨ ਕਰਦੀ ਹੈ। ਕਸਵਟੀ ਇਕ ਹੁੰਦੀ ਹੈ। ਡਬਲ ਸਟੈਂਡਰਡ (Double Standard) ਰਖਨ ਵਾਲੇ ਨੂੰ ਸੰਸਾਰ ਸਚਾ ਨਹੀਂ ਆਖਦਾ। ਜੇ ਹਿੰਦੂਆਂ ਦੇ ਤੀਰਥਾਂ ਨੂੰ ਗੁਰਮਤ ਖੰਡਨ ਕਰਦੀ ਹੈ ਤਾਂ ਅਪਨੇ ਤੀਰਥ ਕਿਵੇਂ ਮੰਡਨ ਕੀਤੇ ਜਾ ਸਕਦੇ ਹਨ ? ਇਹ ਤਾਂ ਇਕ ਕਸਵਟੀ ਨਾਂ ਰਹੀ। ਇਹ ਤਾਂ ਗਲ ਹੋਈ ਕਿ "ਚੋਰਾਂ ਦਾ ਮਾਲ ਤੇ ਡਾਂਗਾ ਦੇ ਗਜ" ॥ ਜਦ ਸ੍ਰੀ ਰਾਮ ਦਾਸ ਸਰੋਵਰ ਦੀ ਪੁਟਾਈ ਨਹੀਂ ਹੋਈ ਹੋਈ ਸੀ ਤੇ ਨਾਂ ਹੀ ਸ੍ਰੀ ਹਰਮੰਦਰ ਸਾਹਿਬ ਦੀ ਨੀਂਹ ਰਖੀ ਹੋਈ ਸੀ, ਉਸ ਵੇਲੇ ਓਹੁ ਕੇਹੜਾ ਅੰਮ੍ਰਿਤਸਰ ਸੀ, ਜਿਸ ਬਾਰੇ ਕਿ ਪਹਿਲੀ ਗੁਰਜੋਤ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਸਾਹਿਬ ਫੁਰਮਾਉਂਦੇ ਹਨ ਕਿ ਮਨ ਦੇ ਵਿਸ਼ੈ ਦੀ ਮੈਲ, ਅੰਮ੍ਰਿਤ ਸਰੋਵਰ ਵਿਚ ਨਾਹਣ ਨਾਲ ਚਲੀ ਜਾਂਦੀ ਹੈ। ਗੁਰਵਾਕ ਪਹਿਲੀ ਪਾਤਸ਼ਾਹੀ ਦਾ ਇਹ ਹੈ:–

"ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖ ਪਾਇਆ" ॥ ਮਾਰੂ ਸੋਲਹੇ ਮ: ੧ ਪੰਨਾ ੧੦੪੩

ਸ੍ਰੀ ਗੁਰ ਰਾਮ ਦਾਸ ਜੀ, ਚਉਥੀ ਗੁਰ ਜੋਤ ਨੇ, ਸ੍ਰੀ ਰਾਮਦਾਸ ਸਰੋਵਰ ਨੂੰ ਪਟਵਾਇਆ ਤੇ ਪੰਜਵੀਂ ਗੁਰ ਜੋਤ ਸਾਹਿਬ ਸ੍ਰੀ ਗੁਰ ਅਰਜਨ ਦੇਵ ਜੀ ਨੇ ਸ੍ਰੀ ਹਰਮੰਦਰ ਸਾਹਿਬ ਦੀ ਨੀਹ, ਸਾਂਈਂ ਮੀਆਂ ਮੀਰ ਜੀ ਤੋਂ ਰਖਵਾਈ। ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੀ ਗੁਰ ਜੋਤ ਵੇਲੇ, ਇਹ ਹੁਣ ਦੀਆਂ ਦੋਵੇਂ ਚੀਜ਼ਾਂ ਨਹੀਂ ਸਨ ਫਿਰ ਪਹਿਲੀ ਪਾਤਸ਼ਾਹੀ ਕੇਹੜੇ ਅੰਮ੍ਰਿਤਸਰ ਵਿਚ ਇਸ਼ਨਾਨ ਲਈ ਹੁਕਮ ਕਰਦੇ ਹਨ, ਇਸਦਾ ਉਤ੍ਰ ਸ੍ਰੀ ਹਜ਼ੂਰ ਤੋਂ ਹੀ ਲਈਏ। ਸ੍ਰੀ ਹਜ਼ੂਰ ਫੁਰਮਾਉਂਦੇ ਹਨ ਕਿ ਜੋ ਗੁਰੂ ਹੈ, ਓਹੁ ਸਾਗਰ ਹੈ ਤੇ ਅੰਮ੍ਰਿਤਸਰ ਹੈ। ਇਸ ਵਿਚ ਜੋ ਮਨ ਨੂੰ ਇਸ਼ਨਾਨ ਕਰਾਏ, ਤਾਂ ਜੋ ਫਲ ਚਾਹੇ ਮਿਲਦਾ ਹੈ ॥ ਗੁਰਵਾਕ ਇਹ ਹੈ:-

"ਗੁਰੁ ਸਾਗਰੁ ਅੰਮ੍ਰਿਤਸਰੁ ਜੋ ਇਛੇ ਸੋ ਫਲੁ ਪਾਏ ॥"

ਮਾਰੂ ਮ: ੧ ਪੰਨਾ ੧੦੧੨

ਗੁਰੂ ਦੇ ਸਮਾਨ ਹੋਰ ਕੋਈ ਤੀਰਥ ਨਹੀਂ। ਗੁਰੂ ਸੰਤੋਖ ਦਾ ਸਰੋਵਰ ਹੈ। ਗੁਰੂ ਓਹ ਦਰਿਆਓ ਹੈ ਕਿ ਜਿਸ ਦਾ ਜਲ ਨਿਰਮਲ ਰਹਿੰਦਾ ਹੈ। ਇਸ ਗਿਆਨ ਰੂਪੀ ਜਲ ਵਿਚ ਇਸ਼ਨਾਨ ਕੀਤਿਆ, ਭੈੜੀ ਮਤ ਦੀ ਮੈਲ, ਦੂਰ ਹੋ ਜਾਂਦੀ ਹੈ। ਸਤਿਗੁਰੂ ਦੇ ਗਿਆਨ ਦਾ ਨ੍ਹਾਵਨ, ਪੂਰਾ ਨ੍ਹਾਵਨ ਹੈ। ਇਸ ਵਿਚ ਇਸ਼ਨਾਨ ਕਰਿਆਂ, ਪਸ਼ੂ ਤੇ ਪਰੇਤ ਬਿਰਤਿਆ ਵਾਲੇ ਦੇਵਤੇ ਬਣ ਜਾਂਦੇ ਹਨ। ਗੁਰਵਾਕ ਇਹ ਹੈ:-

"ਗੁਰ ਸਮਾਨਿ ਤੀਰਥੁ ਨਹੀ ਕੋਈ ॥

ਸਰੁ ਸੰਤੋਖ ਤਾਸੁ ਗੁਰੁ ਹੋਇ ॥ ਰਹਾਉ ॥
ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥
ਸਤਿਗੁਰਿ ਪਾਈਐ ਪੂਰਾ ਨਾਵਣ ਪਸੂ ਪਰੇਤਹੁ ਦੇਵ ਕਰੈ" ॥

ਪ੍ਰਭਾਤੀ ਮ: ੧ ਪੰਨਾ ੧੩੨੯

ਗੁਰੂ ਹੀ ਸਾਗਰ ਹੈ, ਜੋ ਰਤਨਾਂ ਨਾਲ ਭਰਪੂਰ ਹੈ। ਸੰਤ ਇਸ ਗਿਆਨ ਰੂਪੀ ਅੰਮ੍ਰਿਤ ਨੂੰ, ਹੰਸਾ ਵਾਂਗ ਚੁਗਦੇ ਹਨ। ਤੇ ਦੂਰ ਨਹੀਂ ਜਾਂਦੇ ਤੁਕ ਇਹ ਹੈ:–

"ਗੁਰੁ ਸਾਗਰੁ ਰਤਨੀ ਭਰਪੂਰੇ ॥
ਅੰਮ੍ਰਿਤ ਸੰਤ ਚੁਗਹਿ ਨਹੀਂ ਦੂਰੇ"॥

ਧਨਾਸਰੀ ਮ: ੧ ਪੰਨਾ ੬੮੫

ਗੁਰੂ, ਗਿਆਨ ਦਾ ਸਾਗਰ ਹੈ। ਗੁਰੂ ਹੀ ਤੀਰਥ ਤੇ ਦਰੀਆਉ ਹੈ ॥ ਇਸਦੇ ਸਤਸੰਗ ਦੇ ਸਰੋਵਰ ਵਿਚ ਇਸ਼ਨਾਨ ਕਰਨ ਨਾਲ, ਮਨ ਉਜਲ ਹੋ ਜਾਂਦਾ ਹੈ ਅਤੇ ਇਸ ਵਿਚ ਇਸ਼ਨਾਨ ਕਰਨ ਜ਼ਰੂਰ ਜਾਓ ॥ ਗੁਰਵਾਕ ਇਹ ਹੈ:–

"ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥
ਜੇ ਤਿਸੁ ਭਾਵੈ ਉਜਲੀ ਸਤਸਰਿ ਨਾਵਣੁ ਜਾਉ" ॥

ਸਿਰੀ ਰਾਗ ਮ: ੧ ਪੰਨਾ ੧੭

ਗੁਰੂ ਹੀ ਸਰੋਵਰ ਹੈ, ਅਸੀਂ ਇਸ ਸਰੋਵਰ ਦੇ ਹੰਸ ਹਾਂ, ਇਸ ਸਾਗਰ ਵਿਚ ਰਤਨ ਤੇ ਲਾਲ ਭਰੇ ਪਏ ਹਨ। ਤੁਕ ਇਹ ਹੈ:–

"ਗੁਰੁ ਸਰਵਰੁ ਹਮ ਹੰਸ ਪਿਆਰੇ ॥
ਸਾਗਰ ਮਹਿ ਰਤਨ ਲਾਲ ਬਹੁ ਸਾਰੇ ॥"

ਮਾਰੂ ਮ: ੧ ਪੰਨਾ ੧੦੨੭

ਗੁਰੂ, ਸਮੁੰਦ੍ਰ ਹੈ, ਗੁਰੂ ਦੀ ਸਿਖੀ ਨਦੀ ਹੈ, ਇਸ ਵਿਚ ਇਸ਼ਨਾਨ ਕੀਤਿਆਂ ਵਡਿਆਈ ਪ੍ਰਾਪਤ ਹੁੰਦੀ ਹੈ। ਗੁਰਵਾਕ ਇਹ ਹੈ:-

"ਗੁਰੁ ਸਮੁੰਦੁ ਨਦੀ ਸਭ ਸਿਖੀ ਨਾਤੈ ਜਿਤੁ ਵਡਿਆਈ" ॥
ਵਾਰ ਮਾਝ ਮ: ੧ ਪੰਨਾ ੧੫੦

ਸਿਧ ਹੋਇਆ ਕਿ ਗੁਰੂ ਹੀ ਅੰਮ੍ਰਿਤਸਰ ਹੈ, ਗੁਰੂ ਹੀ ਤੀਰਥ ਹੈ, ਗੁਰੂ ਹੀ ਸਰੋਵਰ ਹੈ, ਗੁਰੂ ਹੀ ਦਰੀਆਓ ਹੈ ਤੇ ਗੁਰੂ ਹੀ ਸਮੁੰਦ੍ਰ ਹੈ ॥ ਗੁਰੂ ਨੂੰ ਮੁਸ਼ਾਹਬਤ, ਇਨ੍ਹਾਂ ਚੀਜ਼ਾਂ ਨਾਲ ਦਿਤੀ ਹੈ।

ਲੇਖਕ ਦਾ ਭਾਵ, ਪੂਜਯ ਸ੍ਰੀ ਰਾਮਦਾਸ ਸਰੋਵਰ ਦੀ ਵਡਤਨ ਘਟਾ ਕਰਨ ਦਾ ਨਹੀਂ ਹੈ। ਕੇਵਲ ਗੁਰੂ ਸਿਧਾਂਤ ਦਰਸਾਨ ਦਾ ਹੈ। ਪੂਜਯ ਸ੍ਰੀ ਰਾਮਦਾਸ ਸਰੋਵਰ ਦੇ ਪਿਛੇ, ਸਾਡਾ ਇਤਿਹਾਸ ਹੈ। ਇਸ ਦੀ ਪਵਿਤ੍ਰਤਾਂ ਨੂੰ ਕਾਇਮ ਰਖਨ ਲਈ ਅਸੀਂ ਕੁਰਬਾ-ਨੀਆਂ ਕੀਤੀਆਂ ਹਨ, ਸ਼ਹੀਦੀਆਂ ਪਾਈਆਂ ਹਨ ਤੇ ਹੁਣ ਵੀ ਜੇ ਕਦੇ ਕੋਈ, ਇਸ ਸਰੋਵਰ ਦੀ ਪਵਿਤ੍ਰਤਾ ਦੀ ਬੇਅਦਬੀ ਕਰੇਗਾ ਤਾਂ ਅਸੀਂ ਅਪਨਾ ਖ਼ੂਨ ਵਗਾ ਦਿਆਗੇ। ਸਰਬੰਸ ਵਾਰ ਦੇਵਾਂਗੇ ਪਰ ਇਹ ਨਹੀਂ ਸਹਾਂਗੇ ਕਿ ਇਸ ਪੂਜਯ ਸਰੋਵਰ ਦੀ ਕੋਈ ਬੇਅਦਬੀ ਕਰੇ ॥ ਇਹ ਗੁਰੂ ਸਾਹਿਬ ਦੀ ਯਾਦ ਹੈ। ਇਹ ਸਾਡਾ ਇਤਿਹਾਸ ਹੈ।

## ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੇ ਉਪਦੇਸ਼:-

ਹੇ ਵਣਜਾਰਿਓ ! ਐਸਾ ਵਣਜ ਕਰੋ ਜਿਸ ਨਾਲ ਕਿ ਅਗੇ

ਪ੍ਰਭੂ ਮਾਲਕ ਪ੍ਰਸੰਨ ਹੋਵੇ। ਐਸਿ ਵਣਜ ਕੀਤੇ ਹੋਏ ਸੌਦੇ ਨੂੰ ਸੰਭਾਲ ਕੇ ਰਖੋ।। ਐਸੀ ਵਸਤੂ ਖਰੀਦੋ, ਜੇਹੜੀ ਅਗੇ ਜਾ ਕੇ ਤੁਹਾਡੇ ਨਾਲ ਨਿਭੇ। ਅਗੇ ਸ਼ਾਹ ਬੜਾ ਸਿਆਣਾ ਹੈ, ਓਹ ਤੁਹਾਡੀ ਵਿਹਾਝੀ ਵਸਤ ਨੂੰ ਸੰਭਾਲੇਗਾ।। ਓਹ ਵਸਤ ਕੀ ਹੈ? ਉਤ੍ਰ ਵਿਚ ਫੁਰਮਾਉਂਦੇ ਹਨ ਕਿ ਹੇ ਭਾਈ, ਰਾਮ ਨੂੰ ਚਿਤ ਲਾਕੇ ਸਿਮਰੋ। ਇਹ ਹਰੀ ਜਸ ਦਾ ਸੌਦਾ ਨਾਲ ਲੈ ਚਲੋ। ਪਤੀ ਸ਼ਾਹ ਇਸ ਸੌਦੇ ਨੂੰ ਵੇਖ ਕੇ, ਪ੍ਰਸੰਨ ਹੋਵੇਗਾ।। ਜਿਨ੍ਹਾਂ ਦੀ ਰਾਸ ਮੂੜੀ ਸਚ ਨਹੀਂ, ਉਨ੍ਹਾਂ ਨੂੰ ਕਿਵੇਂ ਸੁਖ ਹੋ ਸਕਦਾ ਹੈ? ਖੋਟੇ ਵਣਜ ਕਰਨ ਵਿਚ, ਤਨ ਤੇ ਮਨ ਖੋਟਾ ਹੋ ਜਾਂਦਾ ਹੈ। ਜਿਵੇਂ ਮਿਰਗ ਫੰਦੇ ਵਿਚ ਫਸ ਜਾਂਦਾ ਹੈ ਤੇ ਦੁਖੀ ਹੋਣ ਕਰਕੇ, ਨਿਤ ਰੋਂਦਾ ਹੈ। ਇਵੇਂ ਹੀ ਖੋਟੇ ਵਣਜ ਕਰਨ ਵਾਲੇ, ਦੁਖੀ ਹੁੰਦੇ ਹਨ। ਖੋਟੇ ਜੀਵ, ਪ੍ਰਭੂ ਦੇ ਖਜ਼ਾਨੇ ਵਿਚ ਪ੍ਰਵਾਨ ਨਹੀਂ ਹੁੰਦੇ ਹਨ। ਉਨ੍ਹਾਂ ਨੂੰ ਹਰੀ ਗੁਰੂ ਦੇ ਦਰਸ਼ਨ ਨਹੀਂ ਹੁੰਦੇ। ਖੋਟਿਆਂ ਦੀ ਅਪਨੀ ਨਾਂ ਕੋਈ ਜ਼ਾਤ ਹੈ ਤੇ ਨਾ ਇਜ਼ਤ ਹੈ। ਖੋਟੇ ਬੰਦੇ ਕਦੇ ਵੀ ਸਫਲਤਾ ਪ੍ਰਾਪਤ ਨਹੀਂ ਕਰਦੇ। ਖੋਟੇ ਨੇ ਸਦਾ ਖੋਟ ਹੀ ਕਮਾਵਣਾ ਹੈ। ਇੰਜ ਖੋਟਾ ਬੰਦਾ, ਅਪਨੀ ਮਤ ਗਵਾ ਕੇ ਜਨਮ ਮਰਨ ਵਿਚ ਆਂਦਾ ਜਾਂਦਾ ਰਹਿੰਦਾ ਹੈ। ਹੇ ਨਾਨਕ! ਇਸ ਮਨ ਨੂੰ ਗੁਰੂ ਦੇ ਸ਼ਲਾਘਾ ਜੋਗ ਸ਼ਬਦ ਦਵਾਰਾ ਸਮਝਾਈਏ। ਰਾਮ ਨਾਮ ਤੇ ਪਿਆਰ ਵਿਚ ਰਤਿਆ ਨੂੰ ਕੋਈ ਭਰਮ ਤੇ ਡਰ ਨਹੀਂ ਹੁੰਦਾ ਹੈ। ਓਹੁ ਹਰੀ ਨੂੰ ਜਪਕੇ, ਬੜਾ ਲਾਹਾ ਖਟਦੇ ਹਨ। ਉਨ੍ਹਾਂ ਦੇ ਮਨ ਵਿਚ ਨਿਰਭਉ ਨਿਰੰਕਾਰ ਹੁੰਦਾ ਹੈ। ਸ਼ਬਦ ਇਹ ਹੈ:-

"ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ਹਰਿਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤਿਆਇ ॥ਰਹਾਉ॥
ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
ਖੋਟੈ ਵਣਜਿ ਵਣੰਜੀਐ ਮਨੁ ਤਨੁ ਖੋਟਾ ਹੋਇ ॥
ਫਾਹੀ ਫਾਤੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥
ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰਦਰਸੁ ਨ ਹੋਇ ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥
ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥
ਰਾਮਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ" ॥

ਸਿਰੀ ਰਾਗ ਮ: ੧ ਪੰਨਾ ੨੨

ਜਿਸ ਜਲ ਨਿਧ ਨੂੰ ਪੀਅਨ ਲਈ, ਤੁਸੀਂ ਜਗ ਵਿਚ ਆਏ ਹੋ, ਓਹੁ ਅੰਮ੍ਰਿਤ ਗੁਰੂ ਪਾਸ ਹੈ। ਵੇਸ, ਭੇਖ ਤੇ ਚਤਰਾਈ ਨੂੰ ਛਡ ਦੇਵੋ। ਇਸ ਦੁਬਿਧਾ ਵਿਚ ਕੋਈ ਫਲ ਨਹੀਂ ਮਿਲਦਾ ॥ ਰੇਮਨ ! ਥਾਂ ਸਿਰ ਟਿਕਿਆ ਰਹੋ, ਨਾਂ ਕਿਤੇ ਜਾ ॥ ਓਹੁ ਅੰਮ੍ਰਿਤ, ਹਿਰਦੇ ਅੰਦਰ ਹੀ ਹੈ, ਬਾਹਰ ਢੂੰਢਨ ਵਾਲੇ ਬਹੁਤ ਦੁਖ ਪਾਂਦੇ ਹਨ। ਔਗਣਾਂ ਨੂੰ ਛਡਦੇ, ਗੁਣਾਂ ਨੂੰ ਗ੍ਰਹਣ ਕਰ। ਅਉਗਣ ਕਰਨ ਵਾਲੇ, ਪਿਛੋਂ ਪਛਤਾਂਦੇ ਹਨ, ਓਹੁ ਚੰਗੇ ਮੰਦੇ ਦੀ ਪਛਾਣ ਨਹੀਂ ਜਾਣਦੇ। ਓਹੁ ਮੁੜ ਮੁੜ ਮੋਹ ਰੂਪੀ ਚਿਕੜ ਵਿਚ ਡੁਬ ਰਹੇ ਹਨ। ਉਨ੍ਹਾਂ

ਝੂਠਿਆਂ ਅੰਦਰ ਲੋਭ ਰੂਪੀ ਮੈਲ ਹੈ। ਬਾਹਰ ਤੀਰਥਾਂ ਤੇ ਨਾਵਨ ਦਾ ਕੀ ਲਾਭ ? ਪਵਿਤ੍ਰ ਨਾਮ, ਗੁਰਮੁਖ ਬਣ ਕਰ, ਜਪੋ। ਅੰਤਰ ਦੀ ਗਤੀ ਉਨ੍ਹਾਂ ਦੀ ਹੋ ਜਾਇਗੀ। ਲੋਭ ਨੂੰ ਦੂਰ ਕਰੋ। ਨਿੰਦਾ ਤੇ ਕੂੜ ਨੂੰ ਤਿਆਗ ਦੇਓ। ਗੁਰੂ ਦੇ ਬਚਨ ਕਮਾਣ ਨਾਲ, ਸਚ ਸਰੂਪ ਨਿਰੰਕਾਰ ਦਾ ਫਲ ਮਿਲਦਾ ਹੈ ॥ ਅੰਤ ਵਿਚ ਬੇਨਤੀ ਕਰਦੇ ਹਨ ਕਿ ਜਿਵੇਂ ਭਾਵੇ, ਤਿਵੇਂ ਰਖ ਲਵੋ, ਹੇ ਹਰੀ ਜੀਓ। ਦਾਸ ਨਾਨਕ, ਸ਼ਬਦ ਨੂੰ ਸਦਾ ਸਲਾਹੁੰਦਾ ਰਹੇ ॥ ਸੰਪੂਰਨ ਸ਼ਬਦ ਇਹ ਹੈ:–

> "ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤ ਗੁਰ ਪਾਹੀ ਜੀਉ ॥
>
> ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥
> ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥
> ਬਾਹਰਿ ਢੂਢਤ ਬਹੁਤੁ ਦੁਖੁ ਪਾਵਹਿ ਘਰਿ ਅੰਮ੍ਰਿਤੁ ਘਟ ਮਾਹੀ ਜੀਉ ॥ ਰਹਾਉ ॥
>
> ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥ ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥ ਨਿਰਮਲ ਨਾਮੁ ਜਪਹੁ ਸਦ ਗੁਰਮਖਿ ਅੰਤਰ ਕੀ ਗਤਿ ਤਾਹੀ ਜੀਉ ॥ ਪਰਹਰਿ ਲੋਭੁ ਨਿੰਦਾ ਕੂੜ ਤਿਆਗਹੁ ਸਚੁ ਗੁਰਬਚਨੀ ਫਲੁ ਪਾਹੀ ਜੀਉ ॥
> ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਜਨ ਨਾਨਕ ਸਬਦਿ ਸਲਾਹੀ ਜੀਉ" ॥ ਸੋਰਠਿ ਮ: ੧ ਪੰਨਾ ੫੯੮

ਕਾਮ, ਕ੍ਰੋਧ ਤੇ ਬੁਰਿਆਈ ਨੂੰ ਛਡ ਦੇਵੋ। ਲੰਪਟਬਾਜ਼ੀ ਤੇ ਹਉਮੈ ਦੇ ਧੰਧੇ ਕਰਨੇ ਛਡ ਦੇਵੋ ॥ ਸਤਿਗੁਰੂ ਦੀ ਸ਼ਰਨ ਵਿਚ ਪੈ

ਜਾਓ ਤਾਂ ਇਸ ਸੰਸਾਰ ਸਮੁੰਦ੍ਰ ਤੋਂ ਡੁਬਦੇ ਤਰ ਜਾਓਗੇ। ਹੇ ਮੇਰੇ ਭਾਈ, ਇਹੀ ਰਾਹ ਤਰਨ ਦਾ ਹੈ। ਤੁਕ ਇਹ ਹੈ;–

"ਛੋਡਹੁ ਕਾਮੁ ਕ੍ਰੋਧੁ ਬੁਰਿਆਈ ॥
ਹਉਮੈ ਧੰਧੁ ਛੋਡਹੁ ਲੰਪਟਾਈ ॥
ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ" ॥ ਮਾਰੂ ਮ: ੧ ਪੰਨਾ ੧੦੨੬

ਪਰਾਈ ਇਸਤ੍ਰੀ, ਪਰਾਇਆ ਧਨ, ਪਰਾਈ ਚੀਜ਼ ਤੇ ਲੋਭ, ਹਉਮੈ ਤੇ ਵਿਸ਼ੇ ਵਿਕਾਰ ਨੂੰ ਤਿਆਗੋ। ਕਾਮ, ਕ੍ਰੋਧ ਚੰਡਾਲ ਨੂੰ, ਪਰਾਈ ਨਿੰਦਾ ਨੂੰ ਤੇ ਦੁਸ਼ਟ ਭਾਵਨਾ ਨੂੰ ਤਜ ਦੇਓ ॥ ਗੁਰਵਾਕ ਇਹ ਹੈ:--

"ਪਰਦਾਰਾ ਪਰਧਨੁ ਪਰੋ ਲੋਭਾ ਹਉਮੈ ਬਿਖੈ ਬਿਕਾਰ ॥
ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ॥"
ਮਲਾਰ ਮ: ੧ ਪੰਨਾ ੧੨੫੫

ਜਿਵੇਂ ਹਿੰਦੂ ਨੂੰ, ਗਊ ਦੀ ਆਨ ਹੈ ਤੇ ਮੁਸਲਮਾਨ ਨੂੰ ਸੂਰਦੀ, ਇਵੇਂ ਹੀ ਹਕ ਪਾਰਾਏ ਨੂੰ ਸਮਝੋ ਹੇ ਨਾਨਕ! ਗੁਰੂ ਤੇ ਪੀਰ ਤਾਂ ਹਾਮਾ ਭਰੇਗਾ ਜਦ, ਉਸਦਾ ਸਿਖ, ਹਕ ਪਰਾਇਆ ਮੁਰਦਾਰ ਨਹੀਂ ਖਾਇਗਾ ॥ ਤੁਕ ਇੰਜ ਹੈ:--

"ਹਕੁ ਪਰਾਇਆ ਨਾਨਕਾ ਉਸ ਸੂਅਰੁ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ" ॥

ਵਿਕਾਰਾਂ ਵਿਚ ਪਰਵਿਰਤ ਹੋਨਾ ਤਾਂ ਦੁਰਾਡੇ ਦੀ ਗਲ ਹੈ, ਵਿਕਾਰਾਂ ਵਲੋਂ ਜਾਂਦੀ ਦ੍ਰਿਸ਼ਟੀ ਨੂੰ ਜੋਹੜਾ ਬੰਨ੍ਹ ਕੇ ਰਖਦਾ ਹੈ, ਉਸ ਤੇ ਗੁਰੂ ਪਾਤਸ਼ਾਹ ਬਲਿਹਾਰ ਜਾਂਦੇ ਹਨ। ਤੇ ਜੋਹੜਾ ਪਾਪ ਪੁੰਨ ਦੀ

ਸਾਰ ਨਹੀਂ ਜਾਣਦਾ, ਓਹ ਬੇਅਰਥ ਭੁੱਲਾ ਫਿਰਦਾ ਹੈ।। ਗੁਰਵਾਕ ਇਹ ਹੈ:--

"ਦ੍ਰਿਸਟਿ ਬਿਕਾਰੀ ਬੰਧਨਿ ਬਾਧੈ ਹਉ ਤਿਸਕੈ ਬਲਿ ਜਾਈ ॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ" ॥

ਪ੍ਰਭਾਤੀ ਮ: ੧ ਪੰਨਾ ੧੩੨੯

ਪ੍ਰਭਾਤ ਵੇਲੇ ਗੁਰੂ ਦੇ ਸ਼ਬਦ ਨਾਲ, ਨਾਮ ਨੂੰ ਧਿਆਈਏ। ਦੁਨੀਆਂ ਦੀ ਝੂਠੀ ਪ੍ਰੀਤ ਨੂੰ ਛਡ ਦੇਵੇ। ਦਾਸਾਂ ਦਾ ਦਾਸ ਨਾਨਕ ਬੇਨੰਤੀ ਕਰਦਾ ਹੈ ਕਿ ਇੰਜ ਕਰਨ ਵਾਲੇ ਨੇਂ, ਜਗ ਜਿਤ ਲਿਆ ਹੈ ਪਰ ਦੂਜੇ ਪਾਸੇ ਲਗਿਆਂ ਨੇ ਹਾਰ ਖਾ ਲਈ ਹੈ। ਗੁਰਵਾਕ ਇਹ ਹੈਃ-

"ਨਉ ਪ੍ਰਭਾਤੇ ਸਬਦਿ ਧਿਆਈਐ ਛੋਡਹੁ ਦੁਨੀ ਪਰੀਤਾ ॥
ਪ੍ਰਣਵਤਿ ਨਾਨਕ ਦਾਸਨਿ ਦਾਸਾ ਜਗਿ ਹਾਰਿਆ ਤਿਨਿ ਜੀਤਾ ॥"

ਰਾਤ ਸਉਕੇ ਤੇ ਦਿਨ ਖਾਕੇ ਕਿਉਂ ਗਵਾ ਰਹੇ ਹੋ ? ਇਹ ਮਾਨੁਖਾ ਜਨਮ ਹੀਰੇ ਵਰਗਾ ਹੈ ਪਰ ਨਾਮ ਬਿਨ ਕਉਡੀ ਬਦਲੇ ਜਾ ਰਿਹਾ ਹੈ। ਗੁਰਵਾਕ ਇਹ ਹੈ:--

"ਰੈਣਿ ਗਵਾਈ ਸੋਇਕੈ ਦਿਵਸੁ ਗਵਾਇਆ ਖਾਇ ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ" ॥

ਗਉੜੀ ਮ: ੧ ਪੰਨਾ ੧੫੬

ਖਾਣਾ ਪੀਣਾ ਤੇ ਹਸਣਾ ਸਉਣਾ ਹੀ ਹਰ ਵੇਲੇ ਚੇਤੇ ਹੈ ਪਰ ਮਰਣਾ ਉੱਕਾ ਹੀ ਵਿਸਰ ਗਿਆ ਹੈ। ਉਸ ਮਾਲਕ ਨੂੰ ਵਿਸਾਰ ਕੇ ਖਜਲ ਖੁਆਰੀ ਹੁੰਦੀ ਏ। ਫਿਟਕਾਰ ਹੈ। ਏਹੋ ਜੇਹੇ ਜੀਵਨ ਤੇ, ਇਹ ਸਦਾ ਨਹੀਂ ਰਹਿਣਾ ॥ ਗੁਰਵਾਕ ਇਹ ਹੈ;--

"ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ ॥
ਖੁਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣ ਨਹੀਂ ਰਹਣਾ ॥" ਰਾਗ ਮਲਾਰ ਮ: ੧ ਪੰਨਾ ੧੨੫੪

ਖਾਣਾ, ਪੀਣਾ ਤੇ ਹਸਣਾ ਬੇਅਰਥ ਹੈ ਜਦ ਤਾਂਈ ਕਿ ਓਹ ਸਾਂਈ, ਰਿਦੇ ਵਿਚ ਯਾਦ ਨਹੀਂ ਆਂਦਾ ॥ ਤੁਕ ਇਹ ਹੈ;--

"ਖਾਣਾ ਪੀਣਾ ਹਸਣਾ ਬਾਦਿ ॥
ਜਬ ਲਗੁ ਰਿਦੈ ਨ ਆਵਹਿ ਯਾਦਿ ॥"

ਆਸਾ ਮ: ੧ ਪੰਨਾ ੩੫੧

# ਖਾਲਸਾ ਜੀ ਜਾਗੋ

ਗੁਰੂ ਸਾਹਿਬਾਨ ਦੀਆਂ ਤਸਵੀਰਾਂ ਬਨਾਣਾ, ਛਾਪ ਕੇ ਵੇਚਨਾ, ਖਰੀਦਨਾ, ਘਰ ਵਿਚ ਰਖਨਾ, ਤੇ ਫੁਲ ਚੜ੍ਹਾਨਾ, ਯਾ ਤਸਵੀਰ ਦਾ ਧਿਆਨ ਧਰਨਾ, ਵਡੀ ਭਾਰੀ ਮਨਮਤ ਹੈ, ਕੁਫ਼ਰ ਹੈ।

ਗੁਰਬਾਣੀ ਅਨੁਸਾਰ ਗੁਰੂ ਗੁਰ-ਜੋਤ ਹੈ:- "ਜੋਤ ਰੂਪ ਹਰਿ ਆਪ ਗੁਰ ਨਾਨਕ ਕਹਾਇਓ" ਗੁਰੂ ਦੇਹ ਨਹੀਂ। ਦੇਹ ਦੇ ਦਰਸ਼ਨ ਨਾਲ ਕੁਝ ਪਰਾਪਤੀ ਨਹੀਂ ਹੋ ਸਕਦੀ :–

"ਸਤਿਗੁਰੂ ਨੂੰ ਸਭ ਕੋਈ ਦੇਖਦਾ
ਜੇਤਾ ਜਗਤ ਸੰਸਾਰ।
ਡਿਠੇ ਮੁਕਤ ਨ ਹੋਵਈ ਜਿਚਰ
ਸਬਦਿ ਨ ਕਰੇ ਵੀਚਾਰ" ॥

(ਵਾਰ ਵਡਹੰਸ ਮਹਲਾ ੪)

ਜੇ ਦੇਹ ਦੇ ਦਰਸ਼ਨ ਮਾਤਰ ਨਾਲ ਪ੍ਰਾਪਤੀ ਨਹੀਂ ਹੋ ਸਕਦੀ ਤਾਂ ਮਨੋਕਲਪਤ ਤਸਵੀਰਾਂ ਨਾਲ ਕੀਹ ਲਾਭ ਹੋ ਸਕਦਾ ਹੈ ? ਗੁਰੂ ਸਾਹਿ-ਬਾਨ ਦੀਆਂ ਮਨੋਕਲਪਤ ਤਸਵੀਰਾਂ ਬਨਾਣਾ ਗੁਰੂ ਸਾਹਿਬ ਦੀ ਹਤੱਕ (INSULT) ਹੈ। ਭਲਾ ਜੇ ਕੋਈ ਚਿਤਰਕਾਰ ਤੁਹਾਡੇ ਪਿਤਾ ਦੀ ਤਸਵੀਰ ਬਨਾ ਕੇ ਲਿਆਵੇ ਜਿਸਨੇ ਤੁਹਾਡੇ ਪਿਤਾ ਨੂੰ ਵੇਖਿਆ ਹੀ ਨ ਹੋਵੇ ਤਾਂ ਕੀ ਉਹ ਮਨੋਕਲਪਤ ਤਸਵੀਰ ਤੁਸੀ ਆਪਣੇ ਪਿਤਾ ਦੀ ਮਨ ਲਵੋਗੇ ?

ਜੇ ਗੁਰੂ ਸਾਹਿਬਾਨ ਦੀ ਦੇਹ ਦੇ ਦੇਖਨ ਮਾਤਰ ਨਾਲ ਕੁਝ ਪ੍ਰਾਪਤ ਹੋ ਸਕਦਾ ਹੁੰਦਾ ਤਾਂ ਗੁਰੂ ਨਾਨਕ ਸਾਹਿਬ ਦੇ ਪੁੱਤਰ ਆਕੀ ਨ ਹੁੰਦੇ, ਪਿਤਾ ਚਪੇੜਾਂ ਨ ਮਾਰਦਾ, ਲੋਕ ਕੁਰਾਹੀਆ ਨ ਆਖਦੇ, ਗੁਰੂ ਅਰਜਨ ਸਾਹਿਬ ਨੂੰ ਤਤੀਆਂ ਤਵੀਆਂ ਤੇ ਨ ਬੈਠਾਂਦੇ, ਗੁਰੂ ਤੇਗ ਬਹਾਦਰ

ਸਾਹਿਬ ਨੂੰ ਸ਼ਹੀਦ ਨ ਕਰਦੇ। ਜੇ ਸਾਖਿਆਤ ਦੇਹ ਦੇ ਦੇਖਨ ਨਾਲ ਕੁਝ ਪ੍ਰਾਪਤੀ ਨਹੀਂ ਹੋ ਸਕਦੀ ਤਾਂ ਤਸਵੀਰਾਂ ਦੇ ਦੇਖਨ ਨਾਲ ਕੀ ਪ੍ਰਾਪਤ ਹੋਣਾ ਹੈ। ਇਹ ਤਸਵੀਰਾਂ ਸਭ ਮਨੋ-ਕਲਪਤ ਹਨ। ਭਲਾ ਜੇ ਅਸਲੀ ਤਸਵੀਰ ਵੀ ਹੋਵੇ ਤਾਂ ਭੀ ਉਸ ਦਾ ਧਿਆਨ ਧਰਨਾ ਤੇ ਇਹ ਜਾਨ ਲੈਣਾ ਕਿ ਉਸ ਨੂੰ ਦੇਖਣ ਨਾਲ ਗੁਰੂ ਦਰਸ਼ਨ ਹੋ ਗਏ ਹਨ, ਇਹ ਗੁਰਮਤਿ ਵਿਰੁਧ ਹੈ। ਤੇ ਗੁਰੂ ਸਾਹਿਬ ਦੇ ਹੁਕਮ ਦੀ ਉਲੰਘਨਾ ਹੈ।

"ਤਾਹੀ ਕੋ ਧਿਆਨ ਪਰਮਾਨ ਹੀ ਐ,
ਜੋਊ ਥਾ, ਅਬ ਹੈ, ਆਗੈ ਊ ਹੱਵੈ ਹੈ"

(ਗੁਰੂ ਗੋਬਿੰਦ ਸਿੰਘ)

"ਗੁਰ ਕੀ ਮੂਰਤਿ ਮਨ ਮੈਂ ਧਿਆਨ" ਦਾ ਅਰਥ ਸਮਝੋ, ਭੁਲੇਖਾ ਨ ਖਾਵੋ, ਗੁਰੂ ਤਾਂ ਗੁਰ-ਜੋਤ ਹੈ, ਮੂਰਤਿ ਦਾ ਅਰਥ ਹੋਂਦ ਹੈ ਅਨ-

ਹੋਂਦ ਦੇ ਮੁਕਾਬਲੇ ਤੇ। ਗੁਰੂ ਜੋਤ ਜੋ ਸਰਬ ਵਿਆਪਕ ਹੋਂਦ ਹੈ ਉਸਦਾ ਧਿਆਨ ਹਿਰਦੇ ਵਿਚ ਪੱਕਾ ਕਰਨਾ ਹੈ:–"ਸਤਿਗੁਰ ਰਿਹਾ ਭਰਪੂਰੇ" "ਸਤਿਗੁਰ ਮੇਰੇ ਸੰਗ ਸਦਾ ਹੈ ਨਾਲੇ"

ਸ਼ਾਬਾਸ ਹੈ ਮੁਸਲਮਾਨਾਂ ਨੂੰ ਜਿਨ੍ਹਾਂ ਨੇ ਹਜ਼ਰਤ ਮੁਹੰਮਦ ਸਾਹਿਬ ਦੀ ਤਸਵੀਰ ਨਹੀਂ ਬਣਨ ਦਿਤੀ ਤੇ ਤੋਹੀਦ (ਇਕ ਰੱਬ ਦੀ ਬੰਦਗੀ) ਤੇ ਕਾਇਮ ਹਨ।

ਗੁਰੂ ਸਾਹਿਬਾਨ ਨੇ ਸਿਖਾਂ ਨੂੰ ਜਿਸ ਬੁਤ ਪ੍ਰਸਤੀ ਦੇ ਟੋਏ ਵਿਚੋਂ ਕਢਿਆ ਸੀ, ਉਸ ਵਿਚ ਇਨ੍ਹਾਂ ਤਸਵੀਰਾਂ ਦੁਆਰਾ ਧਕੇਲਿਆ ਜਾ ਰਿਹਾ ਹੈ।

ਸੋ ਗੁਰੂ ਸਾਹਿਬ ਦੀਆਂ ਤਸਵੀਰਾਂ ਬਨਾਣਾ, ਛਾਪਨਾ ਤੇ ਘਰ ਯਾ ਗੁਰਦੁਆਰੇ ਵਿਚ ਰਖਣਾ, ਉਨ੍ਹਾਂ ਤੇ ਫੁਲ ਚੜਾਨਾ ਯਾ ਚੌਰ ਕਰਨਾ ਯਾ ਧਿਆਨ ਧਰਨਾ, ਇਹ ਸਭ ਕੁਫ਼ਰ

ਹੈ। ਸਿਖ ਧਰਮ ਤੇ ਈਮਾਨ ਦੀ ਖਲਾਫ਼ ਵਰਜ਼ੀ ਹੈ, ਇਹ ਬੁਤ ਪ੍ਰਸਤੀ ਹੈ, ਾਲਸਾ ਜੀ ਜਾਗੋ।

# ਨੋਟ:

ਸਾਡੇ ਵਿਚ ਪ੍ਰਚਾਰ ਦੀ ਕਮੀ ਹੋ ਜਾਣ ਕਰਕੇ ਆਮ ਤੌਰ ਤੇ ਗੁਰਸਿਖਾਂ ਨੂੰ ਗੁਰਮਤਿ ਦੇ ਮੂਲਕ ਸਿਧਾਤਾਂ ਦੀ ਸੋਝੀ ਨਹੀਂ ਰਹੀ ਅਤੇ ਉਹ ਭੁਲੇਖਿਆਂ ਵਿਚ ਪੈ ਗਏ ਹਨ। ਆਮ ਤੌਰ ਤੇ ਵੇਖਿਆ ਗਿਆ ਹੈ ਕਿ ਸਿਖ ਗੁਰਮਤਿ ਤੋਂ ਉਲਟ ਚਲੇ ਜਾ ਰਹੇ ਹਨ ਜਿਨ੍ਹਾਂ ਰਸਮਾਂ ਰਵਾਜਾਂ, ਤੇ ਕੁਰੀਤੀਆਂ ਤੋਂ ਗੁਰੂ ਮਹਾਰਾਜ ਨੇ ਸਾਨੂੰ ਕਢਿਆ ਸੀ ਉਸੀ ਜਿਲਣ ਵਿਚ ਫੇਰ ਸਾਨੂੰ ਧਕੇਲਿਆ ਜਾ ਰਿਹਾ ਹੈ। ਨਾਮ ਬਾਣੀ ਨੂੰ ਛਡ ਕੇ ਭੇਖੀ ਸੰਤਾ ਅਤੇ ਅਨਮਤੀਆਂ ਦੇ ਮਗਰ ਟੁਰੇ ਜਾ ਰਹੇ ਹਾਂ ਅਤੇ ਉਹ ਗੁਰਮਤਿ ਤੋਂ ਉਲਟ ਰਸਤੇ ਪਾ ਰਹੇ ਹਨ। ਸੱਚੀ ਤੇ ਸੁੱਚੀ ਭਾਵਨਾ ਰਖਣ ਵਾਲੇ ਜਗਿਆਸੂ ਵੀ ਟਪਲਾ ਖਾ ਰਹੇ ਹਨ। ਤੇ ਉਨ੍ਹਾਂ ਨੂੰ ਆਪਣੀਆਂ ਘਾਲਾਂ ਵਿਚ ਸਫਲਤਾ ਨਹੀਂ ਹੋ ਰਹੀ। ਕਈ ਨਿਰਾਸਤਾ ਤੋਂ ਦੁਖੀ ਹੋ ਕੇ ਅਨਮਤਾ ਨੂੰ ਗ੍ਰਹਿਣ ਕਰ ਰਹੇ ਹਨ ਅਤੇ ਗੁਰਮਤਿ ਸਿਧਾਂਤ ਅਲੋਪ ਹੋ ਰਹੇ ਹਨ। ਇਸ ਗਲ ਨੂੰ ਮੁਖ ਰਖ ਕੇ ਕੋਈ ਪੰਜ ਸਤ ਸਜਣਾਂ ਨੇ ਇਹ ਸੰਸਥਾ ਚਾਲੂ ਕੀਤੀ ਹੈ ਅਤੇ ਉਹ ਸਭ ਖਰਚ ਆਪਣੇ ਦਸਵੰਦ ਵਿਚੋਂ ਕਰ ਰਹੇ ਹਨ ਅਤੇ ਇਹ ਟ੍ਰੈਕਟ ਛਪਵਾ ਕੇ ਮੁਫਤ ਵੰਡ ਰਹੇ ਹਨ।

## ਗੁਰੂ ਨਾਨਕ ਪ੍ਰਚਾਰ ਸੈਂਟਰ

P-7 ਹੌਜ਼ ਖਾਸ ਐਨਕਲੇਵ, ਨਵੀਂ ਦਿੱਲੀ-16

---

ਗੁਰਮਤਿ ਪ੍ਰਿੰਟਗ ਪ੍ਰਸ ਚੌਂਕ ਸੰਗਤਾਰਸ਼ਾ ਪਹਾੜ ਗੰਜ

# ਸੂਚਨਾ

ਗੁਰੂ ਨਾਨਕ ਪ੍ਰਚਾਰ ਸੈਂਟਰ ਵਲੋਂ ਕੋਈ ਪੰਜਾਸੀ ਹਜ਼ਾਰ ੮੫,੦੦੦ ਦੇ ਲਗ ਭਗ ਹੇਠ ਲਿਖੇ ਟਰੈਕਟ ਹੁਣ ਤਾਈਂ ਛਾਪ ਕੇ ਮੁਫਤ ਵੰਡੇ ਜਾ ਚੁਕੇ ਹਨ।

(੧) ਕੀ ਇਹ ਸਿਖੀ ਹੈ? (੨) ਸਿਮਰਨ ਵੇਲੇ ਧਿਆਨ ਕਿਸ ਉਤੇ ਜੋੜਨਾ ਚਾਹੀਦਾ ਹੈ What to meditate upon ? English) (੩) ਨਾਮ ਅਭਿਆਸ ਕਮਾਈ ਦੀ ਗੁਰਮਤਿ ਬਿਧੀ (੪) ਗੁਰਬਾਣੀ ਗੁਰੂ ਕਿਵੇਂ ਹੈ (੫) ਜੀਵਨ ਮਨੋਰਥ (੬) ਬਚਿਤ੍ਰ ਨਾਟਕ ਤੇ ਵਿਚਾਰ (੭) ਨਾਮ ਰਸ (੮) ਕੀ ਏਥੇ ਕੀਤੇ ਕਰਮਾਂ ਦਾ ਲੇਖਾ ਅਗੇ ਦੇਣਾ ਪੈਂਦਾ ਹੈ ਤੇ ਓਥੇ ਦੰਡ ਮਿਲਦਾ ਹੈ? (੯) ਅੰਮ੍ਰਿਤਸਰ

ਇਹ ਟਰੈਕਟ ਜੋ ਪ੍ਰਕਾਸ਼ਤ ਕੀਤੇ ਜਾ ਰਹੇ ਹਨ, ਇਹ ਅਸਲ ਵਿਚ ਵਿਖਿਆਨ ਹਨ, ਜੋ ਸ੍ਰੀ ਮਾਨ ਗੁਰਮੁਖ ਪਿਆਰੇ ਡਾਕਟਰ ਕਰਤਾਰ ਸਿੰਘ ਜੀ ਬਾੜੀ (ਧੌਲ ਪੁਰੇ) ਰਾਜਸਥਾਨ ਵਾਲਿਆਂ ਨੇ, ਦਿੱਲੀ, ਕਲਕਤੇ, ਬੰਬਈ, ਕਾਨਪੁਰ, ਅੰਮ੍ਰਿਤਸਰ, ਡੇਹਰਾਦੂਨ, ਪਟਿਆਲੇ, ਬਠਿੰਡੇ, ਸ਼ਿਮਲੇ, ਜਮਨਾ ਨਗਰ, ਅਜਮੇਰ ਅਤੇ ਪੂਨੇ ਆਦਿ ਕਈ ਥਾਵਾਂ ਤੇ ਜਾ ਜਾ ਕੇ ਕੀਤੇ ਹਨ। ਸ੍ਰੀ ਮਾਨ ਡਾਕਟਰ ਸਾਹਿਬ ਕੇਵਲ ਪ੍ਰਚਾਰ ਨੂੰ ਮੁਖ ਰਖ ਕੇ, ਬਿਨਾਂ ਕਿਸੀ ਮਾਇਆ ਦੇ ਲਏ ਦਏ, ਆਪਣੇ ਕੋਲੋਂ ਕਿਰਾਇਆ ਤੇ ਹੋਰ ਖਰਚ ਕਰਕੇ, ਇਹ ਸੇਵਾ ਨਿਭਾ ਰਹੇ ਹਨ।

ਗੁਰੂ ਨਾਨਕ ਪ੍ਰਚਾਰ ਸੈਂਟਰ ਇਹ ਟਰੈਕਟ ਛਪਵਾ ਕੇ ਮੁਫਤ ਵੰਡ ਰਿਹਾ ਹੈ ਤਾਂ ਕਿ ਜਿਨ੍ਹਾਂ ਸਜਨਾਂ ਨੂੰ ਡਾਕਟਰ ਸਾਹਿਬ ਦੇ ਵਖਿਆਨ ਸੁਣਨ ਦਾ ਮੌਕਾ ਨਹੀਂ ਮਿਲਿਆ, ਉਹ ਇਹ ਟਰੈਕਟ ਪੜ੍ਹ ਕੇ ਲਾਭ ਉਠਾ ਸਕਣ। ਇਨ੍ਹਾਂ ਟਰੈਕਟਾਂ ਦਾ ਮੁਲ ਕੇਵਲ ਵੀਚਾਰ ਹੈ, ਮੰਤਵ ਪ੍ਰਚਾਰ ਹੈ।

—ਪਤਾ—

## ਗੁਰੂ ਨਾਨਕ ਪ੍ਰਚਾਰ ਸੈਂਟਰ

P-7 ਹੌਜ਼ ਖਾਸ, ਐਨਕਲੇਵ ਨਵੀਂ ਦਿੱਲੀ-16